

# ਭਾਈ ਕਾਨ੍ਹ ਸਿੰਘ

## ਇਕ ਅਧਿਐਨ


ਸੰਪਾਦਕ

ਅਮਰਜੀਤ ਸਿੰਘ



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ ਪਟਿਆਲਾ

# ਭਾਈ ਕਾਨ੍ਹ ਸਿੰਘ : ਇਕ ਅਧਿਐਨ

ਸੰਪਾਦਕ
**ਅਮਰਜੀਤ ਸਿੰਘ**



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਾਸਤੇ ਇਹ ਬੜੇ ਮਾਣ ਵਾਲੀ ਗੱਲ ਹੈ ਕਿ ਪੰਜਾਬੀ ਭਾਸ਼ਾ ਸਾਹਿਤ, ਸਭਿਆਚਾਰ ਅਤੇ ਨੈਤਿਕ-ਸਾਹਿਤ ਦੇ ਖੇਤਰ ਵਿਚ ਘਾਲਣਾ ਘਾਲਣ ਵਾਲੇ ਉੱਘੇ ਵਿਦਵਾਨਾਂ ਦੇ ਪਰਿਵਾਰਾਂ ਨੇ ਵਿਦਵਾਨਾਂ ਦੀਆਂ ਨਿੱਜੀ ਲਾਇਬ੍ਰੇਰੀਆਂ ਯੂਨੀਵਰਸਿਟੀ ਨੂੰ ਪ੍ਰਦਾਨ ਕੀਤੀਆਂ ਹੋਈਆਂ ਹਨ । ਇਨ੍ਹਾਂ ਵਿਚੋਂ ਭਾਈ ਕਾਨ੍ਹ ਸਿੰਘ ਨਾਭਾ ਦੀ ਨਿੱਜੀ ਲਾਇਬ੍ਰੇਰੀ ਦੀਆਂ ਪੁਸਤਕਾਂ ਵੀ ਯੂਨੀਵਰਸਿਟੀ ਦੇ ਖੋਜ ਕਰਨ ਵਾਲੇ ਵਿਅਕਤੀਆਂ ਲਈ ਸਾਡੀ ਲਾਇਬ੍ਰੇਰੀ ਵਿਚ ਪ੍ਰਾਪਤ ਹਨ । ਇਸ ਲਈ ਸਾਡਾ ਇਹ ਫ਼ਰਜ਼ ਬਣਦਾ ਹੈ ਕਿ ਅਸੀਂ ਜਿਥੇ ਹੋਰ ਸਾਹਿਤਕ ਸਮਾਗਮ ਰਚਦੇ ਹਾਂ, ਉਥੇ ਇਨ੍ਹਾਂ ਵਿਦਵਾਨਾਂ ਦੀ ਯਾਦ ਵਿਚ ਵੀ ਕੁਝ ਸੈਮੀਨਾਰ ਕਰਿਆ ਕਰੀਏ । ਇਸੇ ਆਸ਼ੇ ਨੂੰ ਮੁੱਖ ਰਖ ਕੇ ਸਾਲ 1980 ਵਿਚ ਜੋ ਸਮਾਗਮ ਆਯੋਜਿਤ ਕੀਤੇ ਗਏ ਸਨ, ਉਨ੍ਹਾਂ ਵਿਚੋਂ ਇਕ ਸੈਮੀਨਾਰ ਭਾਈ ਕਾਨ੍ਹ ਸਿੰਘ ਨਾਭਾ ਦੇ ਸੰਬੰਧ ਵਿਚ ਕੀਤਾ ਗਿਆ ਸੀ ।

ਇਹ ਸਮਾਗਮ ਯੂਨੀਵਰਸਿਟੀ ਵਿਖੇ ਮਾਰਚ, 1980 ਨੂੰ ਕੀਤਾ ਗਿਆ ਸੀ ਜਿਸ ਦਾ ਉਦਘਾਟਨ ਗਿਆਨੀ ਲਾਲ ਸਿੰਘ ਜੀ ਨੇ ਕੀਤਾ ਸੀ । ਇਸ ਦੇ ਪ੍ਰਧਾਨ ਪ੍ਰੋ. ਪ੍ਰੀਤਮ ਸਿੰਘ ਜੀ ਸਨ । ਇਸ ਅਵਸਰ ਉੱਤੇ ਚਾਰ ਮਹੱਤਵਪੂਰਣ ਖੋਜ-ਪੱਤਰ ਪੇਸ਼ ਕੀਤੇ ਗਏ ਸਨ ਅਰਥਾਤ (1) ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਦਾ ਵਿਸ਼ਲੇਸ਼ਣਾਤਮਕ ਅਧਿਐਨ : ਲੇਖਕ ਡਾ. ਬਲਬੀਰ ਸਿੰਘ ਸੰਧੂ; (2) ਭਾਈ ਕਾਨ੍ਹ ਸਿੰਘ ਨਾਭਾ ਦਾ ਗੱਦ ਸਹਿਤ : ਲੇਖਕ ਡਾ. ਪਿਆਰ ਸਿੰਘ; (3) ਭਾਈ ਕਾਨ੍ਹ ਸਿੰਘ ਨਾਭਾ ਦਾ ਸ਼ਬਦ-ਕੋਸ਼ੀ ਹੁਨਰ ਤੇ ਜੀਵਨ ਯਾਦ : ਲੇਖਕ ਸ. ਸ਼ਮਸ਼ੇਰ ਸਿੰਘ ਅਸ਼ੋਕ; ਅਤੇ (4) ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ : ਲੇਖਕ ਸ੍ਰੀਮਤੀ ਰਛਪਾਲ ਕੌਰ । ਇਸ ਸੈਮੀਨਾਰ ਦੀ ਰਿਪੋਰਟ ਛੋਟੀ ਪੁਸਤਕ ਦੇ ਰੂਪ ਵਿਚ ਵਿਦਿਆਰਥੀਆਂ, ਅਧਿਆਪਕਾਂ ਤੇ ਆਮ ਪਾਠਕਾਂ ਵਾਸਤੇ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ । ਇਸ ਪੁਸਤਕ ਵਿਚ ਇਹ ਚਾਰੇ ਖੋਜ-ਪੱਤਰ ਸ਼ਾਮਿਲ ਕੀਤੇ ਗਏ ਹਨ ਅਤੇ ਇਨ੍ਹਾਂ ਤੋਂ ਇਲਾਵਾ ਗਿਆਨੀ ਲਾਲ ਸਿੰਘ ਜੀ ਦੇ ਅਤੇ ਪ੍ਰੋ. ਪ੍ਰੀਤਮ ਸਿੰਘ ਜੀ ਦੇ ਵਿਚਾਰ ਵੀ ਅੰਕਿਤ ਕੀਤੇ ਗਏ ਹਨ । ਅਸੀਂ ਭਾਈ ਕਾਨ੍ਹ ਸਿੰਘ ਜੀ ਦੀਆਂ ਲਿਖਤਾਂ ਬਾਰੇ ਇਕ ਹੋਰ ਵਿਉਂਤ ਉੱਤੇ ਵੀ ਵਿਚਾਰ ਕਰ ਰਹੇ ਹਾਂ ਜਿਸ ਰਾਹੀਂ ਉਨ੍ਹਾਂ ਦੀਆਂ ਪ੍ਰਕਾਸ਼ਿਤ ਪੁਸਤਕਾਂ ਨੂੰ ਇਕ ਤਰਤੀਬ ਵਿਚ ਅੰਕਿਤ ਕਰ ਸਕੀਏ ਅਤੇ ਨਾਲ ਹੀ ਉਨ੍ਹਾਂ ਦੀ ਕੁਝ ਅਪ੍ਰਕਾਸ਼ਿਤ ਸਾਮੱਗਰੀ ਨੂੰ ਵੀ ਪ੍ਰਕਾਸ਼ਿਤ ਕਰ ਸਕੀਏ ।

**ਅਮਰਜੀਤ ਸਿੰਘ**
ਡਾਇਰੈਕਟਰ ਅਤੇ ਸੰਪਾਦਕ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਮਿਤੀ 23-3-1980 ਨੂੰ 'ਭਾਈ ਕਾਨ੍ਹ ਸਿੰਘ ਸਮਾਰੋਹ' ਕੀਤਾ ਗਿਆ ਜਿਸ ਦਾ ਉਦਘਾਟਨ ਪੰਜਾਬ ਦੀ ਪ੍ਰਸਿੱਧ ਸ਼ਖ਼ਸੀਅਤ ਗਿਆਨੀ ਲਾਲ ਸਿੰਘ ਜੀ ਨੇ ਕੀਤਾ ਅਤੇ ਪ੍ਰਧਾਨਗੀ ਪੰਜਾਬ ਦੇ ਪ੍ਰਮੁੱਖ ਅਧਿਆਪਕ ਪ੍ਰਿਸੀਪਲ ਪ੍ਰੀਤਮ ਸਿੰਘ ਜੀ ਨੇ ਕੀਤੀ। ਇਸ ਸੈਮੀਨਾਰ ਵਿਚ ਕੁਲ ਚਾਰ ਖੋਜ-ਪੱਤਰ ਪੜ੍ਹੇ ਗਏ। ਪ੍ਰਕਾਸ਼ਨਾਂ ਲਈ ਇਸ ਸਮਾਰੋਹ ਦੀ ਰਿਪੋਰਟ ਨੂੰ ਕੁਲ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਭਾਵ : 1. ਆਰੰਭਿਕ ਸ਼ਬਦ; 2. ਉਦਘਾਟਨੀ ਸ਼ਬਦ; 3. ਖੋਜ-ਪੱਤਰ; ਅਤੇ 4. ਪ੍ਰਧਾਨਗੀ ਵਿਚਾਰ।

# ਵਿਸ਼ੈ-ਸੂਚੀ

I

# ਆਰੰਭਿਕ ਸ਼ਬਦ

**ਅਮਰਜੀਤ ਸਿੰਘ ਢਿਲੋਂ**

ਇਸ ਸੈਸ਼ਨ ਦੇ ਵਿਚ ਇਹ ਆਖਰੀ ਸਮਾਗਮ ਹੈ ਅਤੇ ਇਹ ਸਮਾਗਮ ਅਸੀਂ ਉਸ ਮਹਾਨ ਲੇਖਕ ਦੀ ਯਾਦਗਾਰ ਵਿਚ ਕਰ ਰਹੇ ਹਾਂ ਜਿਨ੍ਹਾਂ ਦਾ ਖ਼ਾਸ ਤੌਰ ਤੇ ਮਹਾਨ ਕੋਸ਼ ਜਦੋਂ ਵੀ ਅਸੀਂ ਪੜ੍ਹਦੇ ਹਾਂ ਤਾਂ ਅਦਬ ਤੇ ਸਤਿਕਾਰ ਨਾਲ ਸਾਡਾ ਸਿਰ ਨਿਉਂ ਜਾਂਦਾ ਹੈ। ਅਸੀਂ ਇਹ ਵੇਖਦੇ ਹਾਂ ਕਿ ਜੋ ਅਸਲ ਕੰਮ ਹੈ ਉਹ ਅਮਲ ਵਿਚ ਹੈ। ਉਸ ਜ਼ਮਾਨੇ ਵਿਚ ਜਦੋਂ ਇਹ ਮਹਾਨ ਕੋਸ਼ ਇਨ੍ਹਾਂ ਨੇ ਲਿਖਣਾ ਸ਼ੁਰੂ ਕੀਤਾ ਸੀ ਤਾਂ ਕਿੰਨੀਆਂ ਕੁ ਚੀਜ਼ਾ ਮਿਲਦੀਆਂ ਸੀ ? ਭਾਈ ਕਾਨ੍ਹ ਸਿੰਘ ਹੁਰਾਂ ਦੀ ਲਾਇਬ੍ਰੇਰੀ ਸਾਨੂੰ ਮਿਲੀ ਹੈ ਉਹ ਮੈਨੂੰ ਵੇਖਣ ਦਾ ਮੌਕਾ ਮਿਲਿਆ; ਅਤੇ ਬੜੀ ਹੈਰਾਨੀ ਹੋਈ ਇਹ ਵੇਖ ਕੇ ਕਿ ਕਈ ਚੀਜ਼ਾਂ ਉਸ ਵਿਚ ਐਸੀਆਂ ਹਨ ਜਿਹੜੀਆਂ ਸਾਨੂੰ ਪਤਾ ਹੀ ਨਹੀਂ ਕਿ ਏਨਾ 'ਸੋਰਸ ਮੈਟੀਰੀਅਲ' ਸਾਨੂੰ ਉਪਲੱਬਧ ਹੈ। ਉਨ੍ਹਾਂ ਦੀ ਕੁਲੈਕਸ਼ਨਜ਼ ਵਿਚੋਂ ਕਈ ਚੀਜ਼ਾਂ ਪੁਸਤਕ ਪ੍ਰਦਰਸ਼ਨੀ ਵਿਚ ਰਖੀਆਂ ਗਈਆਂ ਹਨ। ਵੈਸੇ ਉਨ੍ਹਾਂ ਦੀ ਟੋਟਲ ਲਾਇਬ੍ਰੇਰੀ ਜਿਹੜੀ ਸਾਡੇ ਪਾਸ ਹੈ ਉਹ ਦੋ ਕਿਸ਼ਤਾਂ ਵਿਚ ਆਈ ਹੈ। ਇਨ੍ਹਾਂ ਦੀ ਕੁਲ ਗਿਣਤੀ 1145 ਹੈ, ਸਮੇਤ ਰਸਾਲਿਆਂ ਦੇ। ਇਹ ਮੈਂ ਦੇਖੀ ਹੈ ਅਤੇ ਇਨ੍ਹਾਂ ਵਿਚ ਜਿਹੜੀ ਉਨ੍ਹਾਂ ਦੀ ਆਪਣੀ ਪ੍ਰਕਾਸ਼ਨਾ ਹੈ, ਸਮੇਤ ਉਨ੍ਹਾਂ ਦੇ ਪੈਂਫਲਿਟ ਜਾਂ ਛੋਟੇ ਐਡਰੈਸਿਜ਼ ਦੇ, ਉਨ੍ਹਾਂ ਦੀ ਗਿਣਤੀ 21 ਹੈ। ਉਨ੍ਹਾਂ ਦੇ ਪਰਿਵਾਰ ਨੂੰ ਵੀ ਅਸੀਂ ਵਿਸ਼ੇਸ਼ ਬੇਨਤੀ ਕੀਤੀ ਸੀ ਅਤੇ ਉਨ੍ਹਾਂ ਨੇ ਵੀ ਸਾਨੂੰ ਕੁਝ ਪ੍ਰਦਾਨ ਕੀਤਾ ਹੈ। ਉਨ੍ਹਾਂ ਦੇ ਅਸੀਂ ਦਿਲੋਂ ਮਸ਼ਕੂਰ ਹਾਂ। ਕੁਝ ਅਣਪ੍ਰਕਾਸ਼ਿਤ ਸਮੱਗਰੀ ਵੀ ਸਾਡੇ ਪਾਸ ਆਈ ਹੈ। 8 ਪੁਸਤਕਾਂ ਉਨ੍ਹਾਂ ਦੀਆਂ ਅਜੇ ਅਣਪ੍ਰਕਾਸ਼ਿਤ ਪਈਆਂ ਹਨ। ਮੈਨੂੰ ਹੁਣ ਪਤਾ ਲਗਿਆ ਹੈ ਤੇ ਪ੍ਰਿੰਸੀਪਲ ਪ੍ਰੀਤਮ ਸਿੰਘ ਜੀ ਵੀ ਦੱਸਣਗੇ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਵੀ ਇਕ ਦੋ ਖਰੜੇ ਲਏ ਹੋਏ ਹਨ। ਇਹ ਸਾਨੂੰ ਅੱਜ ਹੀ ਪਤਾ ਲਗਿਆ ਹੈ। ਸਾਨੂੰ 1901 ਤੋਂ ਲੈ ਕੇ 1938 ਤੱਕ ਉਨ੍ਹਾਂ ਦੀਆਂ ਨਿੱਜੀ ਡਾਇਰੀਆਂ ਮਿਲਦੀਆਂ ਸਨ, ਦੋ ਸਾਲਾਂ ਦੀਆਂ ਡਾਇਰੀਆਂ ਭਾਵ 1911 ਅਤੇ 1912 ਤਾਂ ਮਿਸਿੰਗ ਹਨ, ਕਿਤੇ ਇਧਰ ਉਧਰ ਹੋ ਗਈਆਂ ਲਗਦੀਆਂ ਹਨ। ਬਾਕੀ ਸਾਰੀਆਂ ਨਿੱਜੀ ਡਾਇਰੀਆਂ ਉਨਾਂ ਦੇ ਪਰਿਵਾਰ ਦੇ ਸਹਿਯੋਗ ਨਾਲ ਅਸੀਂ ਪੁਸਤਕ ਪ੍ਰਦਰਸ਼ਨੀ ਵਿਚ ਤੁਹਾਡੇ ਸਾਹਮਣੇ ਪੇਸ਼ ਕੀਤੀਆਂ ਹਨ।

ਉਨ੍ਹਾਂ ਨੇ 1912 ਤੋਂ ਲੈ ਕੇ ਤਕਰੀਬਨ 1926 ਤੱਕ ਮਹਾਨ ਕੋਸ਼ ਦੀ ਰਚਨਾ ਕੀਤੀ ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਅਸੀਂ ਜੋ ਕਈ ਦਫ਼ਾ ਬਹੁਤ ਉੱਚੇ ਦਾਅਵੇ ਕਰਦੇ ਹਾਂ ਵੱਡੀਆਂ ਵੱਡੀਆਂ ਤੇ ਉੱਚੀਆਂ ਬਾਹਵਾਂ ਕਰਕੇ ਕਹਿੰਦੇ ਹਾਂ ਕਿ ਅਸੀਂ ਆਹ

ਕਰਦੇ ਹਾਂ ਅਸੀਂ ਉਹ ਕਰਦੇ ਹਾਂ, ਪਰ ਅਸੀਂ ਕਿੰਨਾ ਕੁਝ ਕਰਦੇ ਹਾਂ, ਉਹ ਸਾਨੂੰ ਖੁਦ ਸੋਚਣਾ ਚਾਹੀਦਾ ਹੈ । ਆਓ ਅਸੀਂ ਅੱਜ ਇਕ ਓਸ ਲਗਨ ਵਾਲੇ ਵਿਅਕਤੀ ਨੂੰ ਯਾਦ ਵੀ ਕਰੀਏ ਅਤੇ ਉਨ੍ਹਾਂ ਦੀਆਂ ਕਿਰਤਾਂ ਬਾਰੇ ਕੁਝ ਪੱਤਰ ਵੀ ਸੁਣੀਏ । ਅਸੀਂ ਇਹੋ ਜਿਹੇ ਵਿਅਕਤੀਆਂ ਤੋਂ ਬਹੁਤ ਕੁਝ ਸਿੱਖ ਸਕਦੇ ਹਾਂ ਜਿਵੇਂ ਕਿ ਅੰਗਰੇਜ਼ੀ ਵਿਚ ਇਕ ਕਵੀ ਨੇ ਕਿਹਾ ਹੈ :

**"Lives of greatmen all remind us,**
**we can make our lives sublime.**
**And departing leave behind us,**
**Foot prints on the sands of time".**

ਆਓ ਅਸੀਂ ਸਮੇਂ ਦੀ ਹਿਕ ਤੇ ਜੋ ਕੁਝ ਵੀ ਗੱਲਾਂ ਕਰ ਸਕਦੇ ਹਾਂ, ਜੋ ਕੁੱਝ ਵੀ ਪੈੜਾਂ ਕਰ ਸਕਦੇ ਹਾਂ ਉਹ ਕਰ ਕੇ ਜਾਈਏ । ਮੈਂ ਰਿਣੀ ਹਾਂ ਇਸ ਸਮਾਗਮ ਵਾਸਤੇ ਗਿਆਨੀ ਲਾਲ ਸਿੰਘ ਹੁਰਾਂ ਦਾ ਅਤੇ ਵਾਈਸ-ਚਾਂਸਲਰ ਸਾਹਿਬ ਦਾ । ਵਾਈਸ-ਚਾਂਸਲਰ ਸਾਹਿਬ ਦੀ ਸਰਪ੍ਰਸਤੀ ਵਿਚ ਪਹਿਲੀ ਦਫ਼ਾ ਅਸੀਂ ਇਹ ਸਮਾਗਮ ਭਾਈ ਕਾਨ੍ਹ ਸਿੰਘ ਨਾਭਾ ਦੇ ਸੰਬੰਧ ਵਿੱਚ ਕਰ ਰਹੇ ਹਾਂ । ਹੋ ਸਕਦਾ ਹੈ ਕਿ ਇੱਕ ਫੰਕਸ਼ਨ ਜਦੋਂ ਕਿਤਾਬਾਂ ਮਿਲੀਆਂ ਉਦੋਂ ਵੀ ਹੋਇਆ ਹੋਵੇ ਮੈਨੂੰ ਕੋਈ ਖ਼ਾਸ ਇਲਮ ਨਹੀਂ ਉਸ ਬਾਰੇ ।

ਮੈਂ ਤੁਹਾਡੇ ਵਿਚਕਾਰ ਤੇ ਗਿਆਨੀ ਲਾਲ ਸਿੰਘ ਜੀ ਦੇ ਵਿਚਕਾਰ ਜ਼ਿਆਦਾ ਦੇਰ ਖੜਾ ਰਹਿਣਾ ਨਹੀਂ ਚਾਹੁੰਦਾ । ਹੁਣ ਮੈਂ ਗਿਆਨੀ ਲਾਲ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਅਜ ਦੇ ਸਮਾਗਮ ਦਾ ਉਦਘਾਟਨ ਕਰਨ ।

## II

# ਉਦਘਾਟਨੀ ਸ਼ਬਦ

**ਗਿਆਨੀ ਲਾਲ ਸਿੰਘ**

ਪ੍ਰਿੰਸੀਪਲ ਪ੍ਰੀਤਮ ਸਿੰਘ ਜੀ, ਵਾਈਸ-ਚਾਂਸਲਰ ਸਾਹਿਬ ਅਤੇ ਵਿਦਵਾਨ ਭੈਣੋ ਭਾਈਓ । ਭਾਈ ਕਾਨ੍ਹ ਸਿੰਘ ਨਾਭਾ ਇਕ ਲਗਨ ਵਾਲੇ ਖੋਜੀ ਵਿਦਵਾਨ ਸਨ । ਉਹ ਬੜੇ ਸੁਣੱਖੇ ਸਰੀਰ ਕਰਕੇ, ਨਿਹਾਇਤ ਖੁਸ਼ ਪੋਸ਼ ਪੁਸ਼ਾਕ ਕਰਕੇ, ਅਤਸ਼ੀਰੀ ਜ਼ਬਾਨ ਕਰਕੇ, ਨਿਹਾਇਤ ਖੁਸ਼ਖਤ ਕਲਮ ਕਰਕੇ, ਜਾਣੇ ਜਾਂਦੇ ਸਨ । 1935 ਵਿਚ ਵਿਦਿਆਰਥੀ ਦੇ ਰੂਪ ਵਿਚ ਮੈਨੂੰ ਉਨ੍ਹਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ । ਸ੍ਰੀ ਸਾਹਿਬ ਹੱਥ ਵਿਚ, ਚਿੱਟੀ ਦਸਤਾਰ ਵਾਲੀ 26 ਦੀ ਮਲਮਲ ਕਸ਼ਮੀਰੀ ਰੇਸ਼ਮ ਦਾ ਕੁੜਤਾ ਪਜਾਮਾ ਪਾਇਆ ਹੋਇਆ ਸੀ । ਸਾਨੂੰ ਵਿਦਿਆਰਥੀਆਂ ਨੂੰ ਦੱਸਿਆ ਗਿਆ ਕਿ ਭਾਈ ਕਾਨ੍ਹ ਸਿੰਘ ਸਮਾਗਮ ਵਿਚ ਆ ਰਹੇ ਹਨ । ਬੜੀ ਕਾਹਲ ਨਾਲ ਵੇਖਣ ਲਈ ਜੋ ਉਤਸੁਕ ਹੋ ਕੇ ਵਿਦਿਆਰਥੀ ਭੱਜੇ ਉਨ੍ਹਾਂ ਵਿਚੋਂ ਇਕ ਮੈਂ ਸੀ । ਉਨ੍ਹਾਂ ਨੇ ਸ੍ਰੀ ਸਾਹਿਬ ਤੇ ਇਸ ਤਰ੍ਹਾਂ ਢਾਸਨਾ ਲਾ ਕੇ ਆਪਣਾ ਪੈਰ ਅੱਗੇ ਕੀਤਾ, ਰਿਆਸਤੀ ਸਟਾਈਲ ਸੀ ਜਿਉਣ ਦੀ, ਕਿਸੇ ਨੇ ਜੁੱਤੀ ਲਾਹੀ, ਗਿੱਟ ਮਿੱਟ ਕਰਕੇ ਅਸੀਂ ਤੱਕਦੇ ਸੀ । ਅੱਤ ਖੂਬਸੂਰਤ ਪੈਰ ਗਾਜਰ ਰੰਗੇ ਜੋ ਮੈਨੂੰ ਹੁਣ ਤੱਕ ਯਾਦ ਹੈ, ਚਿੱਟਾ ਸਫ਼ੈਦ ਦੁੱਧ ਵਰਗਾ ਦਾੜ੍ਹਾ ਅਤੇ ਉਨ੍ਹਾਂ ਦੇ ਰੁੱਖਸਾਰ ਗੋਰੇ ਨਿਛੋਹ ਸੇਬ ਦੇ ਰੰਗ ਵਰਗੇ ਇਉਂ ਭਖਦੇ ਸਰੀਰ ਵਿਚੋਂ ਨਜ਼ਰ ਆਉਂਦੇ ਸੀ, ਸੁਣਦੇ ਸੀ ਕਿ ਸੰਤ ਸਿਪਾਹੀ ਸਵੱਛ ਨੁਹਾਰ ਮਨੁੱਖ ਹੁੰਦੈ, ਉਹ ਕਾਨ੍ਹ ਸਿੰਘ ਦੀ ਤਸਵੀਰ ਵਿਚ ਗੁਜਰਾਂਵਾਲੇ ਦੇ ਮੁਕਾਮ ਤੇ ਮੈਂ 1935 ਵਿਚ ਵੇਖੀ ਸੀ । ਪੜ੍ਹਿਆ ਉਨ੍ਹਾਂ ਦੀ ਬਾਬਤ ਉਦੋਂ ਜਦੋਂ ਗੁਰਮਤ ਪੜ੍ਹਨ ਲਈ ਮਨ ਵਿਚ ਰੀਝ ਉਤਪੰਨ ਹੋਈ ।

ਭਾਈ ਕਾਨ੍ਹ ਸਿੰਘ ਜੀ ਸਕੂਲ ਵਿਚ ਨਹੀਂ ਸੀ ਪੜ੍ਹੇ, ਨਾ ਕਿਸੇ ਕਾਲਜ ਵਿਚ ਗਏ, ਉਹ ਇੱਕ ਮਹੰਤ ਦੇ ਪੁੱਤਰ ਸਨ । ਸੀ ਜੱਟ, ਜੱਟ ਵੀ ਦਿਲੋਂ । ਵੈਸੇ ਮਹੰਤੀ ਮਸ਼ਹੂਰ ਗੁਰਦੁਆਰਾ ਅਜਾਪਾਲ ਸਿੰਘ ਦੇ ਨਾਉਂ ਉਤੇ ਜਿਸ ਦੀ ਇੰਨੀ ਖੂਬਸੂਰਤ ਨੁਹਾਰ ਵਰਣਨ ਵਿਚ ਮਿਲਦੀ ਹੈ, ਲੋਕ ਕਹਿਣ ਲਗ ਪਏ ਸੀ ਕਿ ਗੁਰੂ ਗੋਬਿੰਦ ਸਿੰਘ ਨੰਦੇੜ ਸਾਹਿਬ ਵਿਚ ਪੂਰੇ ਨਹੀਂ ਹੋਏ । ਉਹ ਅਸਲ ਵਿਚ ਨਾਭੇ ਦੀ ਬੀੜ ਵਿਚ ਆ ਬੈਠੇ ਸੀ । ਇਹ ਅਜਾਪਾਲ ਸਿੰਘ ਉਥੋਂ ਦੇ ਮਹੰਤ ਦਾ ਨਾਂ ਹੈ ਜਿਸ ਦੇ ਇਹ ਪੁੱਤਰ ਸਨ । ਭਾਈ ਨਾਰਾਇਣ ਸਿੰਘ ਵੀ ਮਹੰਤਾਂ ਦੇ ਪਰਿਵਾਰ ਵਿਚ ਤੇ ਪੰਜਾਬ ਦੇ ਸਿੱਖ ਪਰਿਵਾਰ ਵਿਚ ਗੁਰਮੁੱਖੀ ਦੇ ਅੱਖਰ ਸਿਖਾਉਣ ਤੇ ਬਾਣੀ ਕੰਠ ਕਰਾਉਣ ਤੋਂ ਤੁਰੇ । ਭਾਈ ਨਾਰਾਇਣ ਸਿੰਘ ਜੀ ਬਾਬਤ ਜਦੋਂ ਉਨ੍ਹਾਂ ਦੇ ਸੰਬੰਧ ਵਿਚ ਖੋਜ ਕਰਨ ਲਈ ਮੈਂ ਤੁਰਿਆ ਉਦੋਂ ਇਹ ਸੁਣਿਆ ਕਿ ਹਰ ਹਫ਼ਤੇ ਆਦਿ ਤੋਂ ਅੰਤ ਤੱਕ, 1430 ਪੰਨਿਆਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਕ

ਇਕ ਪਾਠ ਕਰਕੇ, ਹਰ ਹਫ਼ਤੇ ਭੋਗ ਪਾ ਕੇ, ਤੀਹਵੇਂ ਦਿਨ ਦੇ ਪਿਛੋਂ ਚਾਰ ਭੋਗਾਂ ਉਤੇ ਮਹਾਰਾਜਾ ਹੀਰਾ ਸਿੰਘ ਹੁਰੀਂ ਉਦੋਂ ਮਿੱਠਾ ਪਾਠ ਸੁਣਨ ਲਈ ਆਪ ਆਇਆ ਕਰਦੇ ਸਨ। ਇਕ ਸਿਟਿੰਗ ਵਿਚ ਉਨ੍ਹਾਂ ਫੈਸਲਾ ਕਰ ਲਿਆ। ਹੀਰਾ ਸਿੰਘ ਦੇ ਮਨ ਵਿਚ ਇਕ ਗੱਲ ਉੱਠੀ ਕਿ ਗੁਰੂ ਗ੍ਰੰਥ ਸਾਹਿਬ ਦਾ ਪਾਠ ਇਕ ਬੈਠਕ ਵਿਚ ਸੁਣਨਾ ਚਾਹੀਦਾ ਹੈ। ਭਾਈ ਨਾਰਾਇਣ ਸਿੰਘ ਦੇ ਮਨ ਆਈ ਕਿ ਮਹਾਰਾਜ ਦਾ ਸਾਰਾ ਪਾਠ ਇਕ ਬੈਠਕ ਵਿਚ ਕਰਨਾ ਚਾਹੀਦਾ ਹੈ, ਜਿਸ ਨੂੰ ਅਸੀਂ ਅਖੰਡ ਪਾਠ ਕਹਿੰਦੇ ਹਾਂ। ਇਕ ਮੌਕੇ ਤੇ ਸਵਸਥ ਹੋ ਕੇ ਭਾਈ ਨਾਰਾਇਣ ਸਿੰਘ ਬੈਠਦੇ। ਮਹਾਰਾਜਾ ਹੀਰਾ ਸਿੰਘ ਸੁਣਨ ਲਈ ਬੈਠ ਗਏ ਪੂਰੇ ਪਾਠ ਦੀ ਸਮਾਪਤੀ ਦੇ ਬਾਅਦ ਜਦੋਂ ਗੁੰਜ਼ਾਰ ਭਰੀ ਆਵਾਜ਼ ਵਿਚ ਭਾਈ ਨਾਰਾਇਣ ਸਿੰਘ ਹੁਰੀਂ ਭੋਗ ਪਾਇਆ, ਮਹਾਰਾਜਾ ਨਾਭਾ ਹੀਰਾ ਸਿੰਘ ਨੇ ਕਿਹਾ ਕਿ ਅੰਤ ਪਾਲਕੀ ਤੇ ਬੈਠ ਕੇ ਨਾਰਾਇਣ ਸਿੰਘ ਹੁਰਾਂ ਦਾ ਸਾਰੇ ਸ਼ਹਿਰ ਵਿਚ ਜਲੂਸ ਕੱਢਣਾ ਅਤੇ ਉਸ ਪਾਲਕੀ ਨੂੰ ਮੈਂ ਮੋਢਾ ਦੇਣਾ ਹੈ। ਮਹਾਰਾਜਾ ਹੀਰਾ ਸਿੰਘ ਉਸ ਪਾਲਕੀ ਨੂੰ ਮੋਢਾ ਦੇਣ ਵਾਲੇ ਸੀ। ਭਾਈ ਨਾਰਾਇਣ ਸਿੰਘ ਹੁਰਾਂ ਦਾ ਸਾਰੇ ਸ਼ਹਿਰ ਵਿਚ ਇਸ ਗੱਲ ਉਤੇ ਹੀ ਜਲੂਸ ਕੱਢਿਆ ਗਿਆ ਕਿ ਇੰਨੇ ਮਿੱਠੇ ਕੰਠ ਨਾਲ ਗੁਰਬਾਣੀ ਨੂੰ ਆਦਿ ਤੋਂ ਲੈ ਕੇ ਅੰਤ ਤੱਕ ਸੁਣਾਉਣ ਵਾਲਾ ਪੁਰਸ਼, ਜੋ ਆਪਣੇ ਮਨ ਨੂੰ 48 ਘੰਟੇ ਇਕ ਟਿੱਕ ਪਾਠ ਕਰ ਸਕਦਾ ਹੈ, ਉਸ ਦੀ ਦਾਦ ਨਹੀਂ ਦਿੱਤੀ ਜਾ ਸਕਦੀ। ਉਹਨਾਂ ਨੂੰ ਗੁਰੂ ਗ੍ਰੰਥ ਸਾਹਿਬ ਦਾ ਪਾਠ ਭਾਈ ਨਾਰਾਇਣ ਸਿੰਘ ਨੇ ਆਪ ਕਰਵਾਇਆ। ਮੁੜ ਕੇ ਫਾਰਸੀ ਹਿੰਦੀ ਸੰਸਕ੍ਰਿਤ ਪਿੰਗਲ ਨਿਆਇ ਵੇਦਾਂਤ ਪੜ੍ਹਾਉਣ ਅਤੇ ਬਹੁਤ ਸਾਰੀਆਂ ਵੇਦਾਂਤ ਅਨੁਵਾਦ ਦੀਆਂ ਪੁਸਤਕਾਂ ਦਾ ਪਾਠ ਕਰਵਾਇਆ ਜਾਂਦਾ ਸੀ।

ਕਾਨ੍ਹ ਸਿੰਘ ਹੁਰਾਂ ਦੇ ਮਨ ਵਿਚ ਦੋ ਗੱਲਾਂ ਜੋ ਉਨ੍ਹਾਂ ਦੇ ਪਿਓ ਨੇ ਪੂਰੀਆਂ ਨਾ ਹੋਣ ਦਿੱਤੀਆਂ ਇਕ ਫ਼ਾਰਸੀ ਪੜ੍ਹਨ ਦੀ ਤੇ ਇਕ ਅੰਗਰੇਜ਼ੀ ਪੜ੍ਹਨ ਦੀ। ਬਸ ਫ਼ਾਰਸੀ ਨੂੰ ਤੇ ਅੰਗਰੇਜ਼ੀ ਨੂੰ ਪੁਰਾਣੇ ਸਿੱਖ ਨੇੜੇ ਨਹੀਂ ਸੀ ਆਉਣ ਦਿੰਦੇ। ਕਾਨ੍ਹ ਸਿੰਘ ਹੋਰਾਂ ਅੰਦਰ ਇਕ ਲਗਨ ਸੀ ਇਲਮ ਦੀ। ਇਹ ਨਾਭਾ ਛੱਡਣ ਦੇ ਬਾਅਦ ਦਿੱਲੀ ਚਲੇ ਗਏ। ਦੋ ਸਾਲ ਲਗਾਤਾਰ ਫ਼ਾਰਸੀ ਤੇ ਅੰਗਰੇਜ਼ੀ ਇੱਕ ਟਿਕ ਹੋ ਕੇ 20 ਵਰ੍ਹੇ ਦੀ ਉਮਰ ਵਿਚ ਇਸ ਸੱਜਨ ਨੇ ਇੰਨੀ ਦ੍ਰਿੜ੍ਹਤਾ ਨਾਲ ਪੜ੍ਹੀ ਕਿ ਅਰਬੀ ਦੇ ਪੁਰਾਣੇ ਤੋਂ ਪੁਰਾਣੇ ਸ਼ਬਦ ਨੂੰ ਲੈ ਕੇ ਉਸ ਦੀ ਐਟੈਮਾਲੋਜੀ ਨੂੰ ਨਿਯੁਕਤ ਕਰਕੇ ਬਿਆਨ ਕਰ ਦੇਣਾ। ਇੰਨੀ ਸਮੱਰਥਾ ਇਸ ਸੱਜਨ ਵਿਚ ਹੈਗੀ ਸੀ। ਇਸ ਤੋਂ ਬਾਅਦ ਇਹ ਲਾਹੌਰ ਚਲੇ ਗਏ। ਦਿੱਲੀ ਤੋਂ ਸ਼ਿਫ਼ਟ ਕਰਕੇ ਦੋ ਖੋਜੀ ਵਿਦਵਾਨਾਂ ਦਾ ਸੰਗ ਹੋਇਆ ਓਰੀਐਂਟਲ ਦੇ ਵਿਚ ਇਕ ਦਾ ਨਾਂ ਪ੍ਰੋ. ਗੁਰਮੁਖ ਸਿੰਘ ਦੂਸਰੇ ਗਿਆਨੀ ਦਿੱਤ ਸਿੰਘ ਸੀ। ਪੰਜਾਬ ਦੀ ਫ਼ਿਜ਼ਾ ਵਿਗੜੀ ਹੋਈ ਸੀ। ਅੰਗਰੇਜ਼ੀ ਨੇ ਪੈਰ ਚੰਗੀ ਕਰੜੀ ਤਰ੍ਹਾਂ ਜਮਾਂ ਲਏ ਸੀ ਅਤੇ ਅੰਗਰੇਜ਼ ਵੀ ਇੰਨਾ ਸਿਆਣਾ ਸੀ ਕਿ ਜੇ ਰਾਜ ਦਰੁਸਤੀ ਨਾਲ ਕਰਨਾ ਹੈ ਤਾਂ ਇਹ ਕਿਤੇ ਇਕੱਠੇ ਨਾ ਰਲ ਕੇ ਬੈਠ ਜਾਣ। ਇਨ੍ਹਾਂ ਦੇ ਵਿਚ ਕੋਈ ਚੰਗਿਆੜੀ ਮੱਘਦੀ ਰਹਿਣੀ ਚਾਹੀਦੀ ਹੈ ਜਿਸ ਤੇ ਇਹ ਇਕ ਦੂਜੇ ਨੂੰ ਟਪਾਉਂਦੇ ਰਹਿਣ। ਇਹ ਲਹਿਰ ਵੀ ਜ਼ੋਰਾਂ ਤੇ ਚਲ ਪਈ ਸੀ ਕਿ ਮੁਸਲਮਾਨ ਹੋਰ, ਹਿੰਦੂ ਹੋਰ ਤੇ ਸਿੱਖ ਹੋਰ ਹੈ। ਇਸ ਲਹਿਰ ਦੇ ਪ੍ਰਵੇਸ਼ ਕਰਕੇ ਭਾਈ ਕਾਨ੍ਹ ਸਿੰਘ

ਹੁਰਾਂ ਕਰਕੇ ਚੀਜ਼ਾਂ ਲਿਖੀਆਂ । ਇਕ ਚੀਜ਼ ਜੋ ਸਾਰੀ ਉਮਰ ਇਨ੍ਹਾਂ ਦੇ ਰਸਤੇ ਵਿਚ ਰਹੀ ਸੀ, ਉਹ ਇਹ ਸੀ ਕਿ "ਹਮ ਹਿੰਦੂ ਨਹੀਂ" । ਅਸਲ ਵਿਚ ਜੋ ਮੈਂ ਆਪਣੀ ਉਮਰ ਵਿਚ ਸਿੱਖੀ ਨੂੰ ਸਮਝਿਆ ਉਹ ਸੁਲਤਾਨਪੁਰ ਵਿਚ ਗੁਰੂ ਨਾਨਕ ਨੇ ਇਸ ਤਰ੍ਹਾਂ ਕਿਹਾ ਸੀ :

"ਨਾ ਕੋਈ ਹਿੰਦੂ
ਨਾ ਕੋਈ ਮੁਸਲਮਾਨ"

ਜਦੋਂ ਕੋਈ ਹਿੰਦੂ ਨਹੀਂ ਤੇ ਨਾ ਕੋਈ ਮੁਸਲਮਾਨ ਤਾਂ ਨਾਨਕ ਕਿਵੇਂ ਹਿੰਦੂ ਹੋ ਸਕਦਾ ਸੀ ਜਾਂ ਨਾਨਕ ਕਿਵੇਂ ਮੁਸਲਮਾਨ ਹੋ ਸਕਦਾ ਸੀ । ਇਹ ਸਿੱਖੀ ਦਾ ਵਿਲੱਖਣ ਸਰੂਪ ਸੁਲਤਾਨਪੁਰ ਲੋਧੀ ਤੋਂ ਇਹ ਦੱਸਣ ਦੇ ਲਈ ਸੀ ਕਿ ਜੋ ਇਕ ਦੂਸਰੇ ਦੇ ਨਾਲ ਉਲਝਦੇ ਹਨ ਉਹ ਨਾਨਕ ਦੀ ਆਵਾਜ਼ ਦੇ ਕੀਲੇ ਹੋਏ ਨਹੀਂ, ਕੁਝ ਹੋਰ ਹੋ ਸਕਦਾ ਹੈ । ਅਗਰੇਜ਼ਾਂ ਦੇ ਅਹਿਦ ਵਿਚ ਮਜ਼ਬੀ ਝਗੜਿਆਂ ਦੇ ਬਿਨਾਂ ਉਤੇ, ਜਿਨ੍ਹਾਂ ਨੂੰ ਫਿਰਕਾਦਾਰਾਨਾ/ ਸੰਪਰਦਾਇਕ ਸੋਚ ਕਹਿੰਦੇ ਹਾਂ, ਇਸ ਦੇਸ਼ ਵਿਚ ਤੇ ਪੰਜਾਬ ਵਿਚ ਚਲ ਪਈ ਅਤੇ ਜਦੋਂ ਭਾਈ ਕਾਨ੍ਹ ਸਿੰਘ ਹੁਰੀਂ ਵਾਪਿਸ ਨਾਭੇ ਆਏ ਤਾਂ ਉਨ੍ਹਾਂ ਦੇ ਖ਼ਿਲਾਫ਼ ਇੰਨੀਆਂ ਸ਼ਕਾਇਤਾਂ ਆਈਆਂ ਕਿ ਮਹਾਰਾਜ ਹੀਰਾ ਸਿੰਘ ਲਈ ਇਨ੍ਹਾਂ ਨੂੰ ਨੌਕਰ ਰੱਖਣਾ ਵੀ ਵੱਡੀ ਭਾਰੀ ਬਿਪਤਾ ਦਾ ਕਾਰਨ ਬਣ ਗਿਆ ।

ਸਮਾਂ ਕੁਝ ਅਰਸੇ ਬਾਅਦ ਚੀਜ਼ਾਂ ਨੂੰ ਭੁਲਾ ਦਿੰਦਾ ਹੈ । ਨੌਕਰ ਹੁੰਦੇ ਹੋਏ ਨਿੱਜੀ ਸਕੱਤਰ ਬਣ ਗਏ, ਨਾਜ਼ਮ ਹੋ ਗਏ, ਵੱਧਦੇ ਵੱਧਦੇ ਫੌਰਨ ਮਨਿਸਟਰ ਤੱਕ ਪਹੁੰਚ ਗਏ । ਇਨ੍ਹਾਂ ਉਹ ਸਾਰੀ ਵਡਿਆਈ, ਜੋ ਕਿ ਸਰਕਾਰੀ ਜੀਵਨ ਵਿਚ ਕਿਸੇ ਮਨੁੱਖ ਨੂੰ ਮਿਲ ਸਕਦੀ ਹੈ, 1912 ਤੱਕ ਮੁਕੰਮਲ ਪ੍ਰਾਪਤ ਕਰ ਲਈ ਅਤੇ ਉਨ੍ਹਾਂ ਦੀ ਚਰਚਾ ਅੰਗਰੇਜ਼ ਸਲਾਹਕਾਰਾਂ, ਜਿਨ੍ਹਾਂ ਦੇ ਨਾਲ ਉਨ੍ਹਾਂ ਦਾ ਵਾਹ ਪਿਆ, ਉਤੇ ਇੰਨਾ ਪ੍ਰਭਾਵ ਇਸ ਕਾਨ੍ਹ ਸਿੰਘ ਨੇ ਆਪਣੀ ਵਿਦਵਤਾ, ਆਪਣੇ ਠਰੰਮੇ ਦੇ ਨਾਲ ਪਾ ਲਿਆ ਕਿ ਨਾਭਾ ਅਤੇ ਨਾਭੇ ਦੇ ਗੁਆਂਢ ਦੀਆਂ ਸਾਰੀਆਂ ਰਿਆਸਤਾਂ ਕਾਨ੍ਹ ਸਿੰਘ ਨੂੰ "ਨੀਤੀ ਜੀ" ਕਰਕੇ ਕਹਿਣ ਲਗ ਪਏ ਇਹ ਮਸ਼ਹੂਰ ਹੋ ਗਿਆ ਕਿ ਕਾਨ੍ਹ ਸਿੰਘ ਇੰਨੀ ਜੁਗਤ ਵਾਲਾ ਆਦਮੀ ਹੈ ਕਿ ਜਿਹੜੀ ਗੱਲ ਉਲਝੀ ਹੋਈ ਹੋਵੇ ਉਸ ਨੂੰ ਉਹ ਸੁਲਝਾ ਕੇ ਰੱਖ ਦਿੰਦਾ ਹੈ । ਇਹ ਵਿਸ਼ੇਸ਼ ਨਾਂ ਕਾਨ੍ਹ ਸਿੰਘ ਹੁਰਾਂ ਨੂੰ ਨੀਤੀ ਜੀ ਦਾ ਨਾਭਾ ਦੇ ਉਨ੍ਹਾਂ ਮਾਮਲਿਆਂ, ਜੋ ਉਲਝੇ ਹੋਏ ਸੀ ਨੂੰ ਸੁਲਝਾਉਣ ਕਰਕੇ ਮਿਲ੍ਹਿਆ ।

ਤੁਸੀਂ ਕਿਉਂਕਿ ਉਨ੍ਹਾਂ ਦਾ ਸਨਮਾਨ ਬਤੌਰ ਲੇਖਕ ਦੇ ਕਰਨਾ ਹੈ, ਨੀਤੀ ਕਰਕੇ ਨਹੀਂ ਕਰਨਾ, ਅਤੇ ਇਨ੍ਹਾਂ ਦੀ ਵਡਿਆਈ 18-19 ਕਿਤਾਬਾਂ ਕਰਕੇ ਹੈ ਇਨ੍ਹਾਂ ਵਿਚ "ਮੈਨੂਸਕਰਿਪਟ" ਵੀ ਹਨ । ਪਰ ਜਦੋਂ 1948 ਵਿਚ ਮੈਂ ਇਸ ਮਹਿਕਮੇ ਵਿਚ ਆਇਆ, ਜਿਸ ਨੂੰ ਭਾਸ਼ਾ ਵਿਭਾਗ ਕਹਿੰਦੇ ਹਾਂ, ਉਨੀਂ ਦਿਨੀਂ ਪੰਜਾਬੀ ਵਿਭਾਗ ਕਹਿੰਦੇ ਸੀ, ਤਾਂ ਸਿਰਫ਼ ਮਹਾਨ ਕੋਸ਼ ਦੀਆਂ 100 ਕਿਤਾਬਾਂ ਸਾਨੂੰ ਵਿਰਾਸਤ ਵਿਚ ਮਿਲੀਆਂ ਸੀ । ਸਾਰੀਆਂ ਰਿਆਸਤਾਂ ਦੇ ਇਕੱਠੇ ਕਰਨ ਦੇ ਬਾਅਦ, ਜੋ ਲਿਖਤੀ ਕਿਤਾਬਾਂ ਸੀ, ਉਹ ਪੰਜਾਬੀ ਵਿਭਾਗ ਨੂੰ ਦੇ ਦਿੱਤੀਆਂ ਗਈਆਂ । 20-8-1948 ਨੂੰ ਰਿਆਸਤਾਂ ਦੇ ਏਕੀਕਰਣ ਦੇ ਬਾਅਦ ਸਤੰਬਰ, 1948 ਵਿਚ ਸਾਨੂੰ ਇਹ ਸੌ ਕਿਤਾਬ ਦੇ ਕੇ ਕਹਿ ਦਿੱਤਾ ਗਿਆ ਕਿ ਇਹ

ਕਿਤਾਬਾਂ ਅਤੇ ਕੁਝ ਫਰੀਦਕੋਟ ਤੋਂ ਆਏ ਹੋਏ ਪੱਤਰ ਸਪੁਰਦ ਕਰਨ ਦੇ ਬਾਅਦ ਕਿਹਾ ਕਿ ਅਗਲੀਆਂ ਰਚਨਾਵਾਂ ਤੁਸੀਂ ਆਪ ਰਚੋ। ਇਸ ਤਰ੍ਹਾਂ ਭਾਈ ਕਾਨ੍ਹ ਸਿਘ ਦੇ ਮਹਾਨ ਕੋਸ਼ ਦੇ ਸੰਬੰਧ ਵਿਚ 1948 ਵਿਚ ਹੀ ਸਾਡੇ ਪਾਸ 100 ਕਾਪੀਆਂ ਵਿਚੋਂ ਕੋਈ ਕਾਪੀ ਨਹੀਂ ਸੀ।

1949 ਵਿਚ ਪ੍ਰਾਜੈਕਟ ਬਣਿਆ ਕਿ ਮਹਾਨ ਕੋਸ਼ ਨੂੰ ਦੂਜੀ ਵਾਰ ਛਾਪਣਾ ਹੈ। 49 ਤੋਂ ਲੈ ਕੇ 59 ਤੱਕ ਭਾਸ਼ਾ ਵਿਭਾਗ ਦੇ ਨੌਂ ਡਾਇਰੈਕਟਰ ਬਣੇ ਪਰ ਮਹਾਨ ਕੋਸ਼ ਅਣਛਪਿਆ ਰਿਹਾ। ਜਦੋਂ 1959 ਵਿਚ ਮੈਨੂੰ ਕੁਦਰਤ ਨੇ ਡਾਇਰੈਕਟਰ ਬਣਾ ਕੇ ਬਹਾ ਦਿੱਤਾ ਤੇ ਮੇਰੇ ਕੋਲ ਇਹ ਫਾਈਲ ਆਈ। ਜਿਹੜੀ ਸਭ ਤੋਂ ਵੱਡੀ ਮੇਰੇ ਮਨ ਵਿਚ ਭੜਕੀ ਕਿ ਏਡ ਲੋੜਾ ਸਰਕਾਰ ਦੇ ਕੰਮ ਵਿਚ 49 ਤੋਂ ਕੋਈ ਚੀਜ਼ ਤੁਰੀ 59 ਆ ਗਿਆ, ਇਹ ਅਜੇ ਤਕ ਨਹੀਂ ਛਪੀ। ਆਹ ਬੈਠਾ ਮੇਰਾ ਦੋਸਤ ਭਾਸ਼ਾ ਵਿਭਾਗ ਵਿਚ ਉਨੀਂ ਦਿਨੀ ਕੰਮ ਕਰਦਾ ਸੀ ਸ਼ਮਸ਼ੇਰ ਸਿੰਘ ਅਸ਼ੋਕ। ਮੈਂ ਇਸ ਨੂੰ ਕਿਹਾ ਬਈ ਮੈਂ ਤਾਂ ਇਸ ਸਾਲ ਵਿਚ ਹੀ ਕਢਾ ਕੇ ਦਮ ਲੈਣਾ, ਵਰਨਾ ਇਹ ਡਾਇਰੈਕਟਰੀ ਵੀ ਕਿਸ ਅਰਥ ਦੀ ਹੋਈ... ਜੇ ਕੋਈ ਐਸਾ ਵੱਡਾ ਪ੍ਰਾਜੈਕਟ ਜਿਸ ਦੀ ਏਡੀ ਵੱਡੀ ਉੱਤਮ ਵਡਿਆਈ ਹੋਵੇ ਉਹ ਛਪਣ ਵਿਚ ਨਾ ਆਵੇ। ਦੂਸਰੀ ਫਾਈਲ 1949 ਤੋਂ ਤੁਰੀ ਹੋਈ ਪੰਜਾਬੀ ਨੂੰ ਸਰਕਾਰੀ ਪੱਧਰ ਉਤੇ ਵਿਧਾਨ ਦੇ ਰੂਪ ਵਿਚ ਕੋਈ ਨ ਕੋਈ ਮਾਨਤਾ ਦੇਣੀ ਹੈ। ਇਹ ਦੂਜੀ ਫਾਈਲ 1959 ਵਿਚ ਮਿਲੀ। ਬਈ ਸੰਵਿਧਾਨ ਬਣੇ ਨੂੰ ਵੀ ਦਸ ਵਰ੍ਹੇ ਹੋ ਗਏ ਤੇ ਇਸ ਜ਼ਬਾਨ ਨੂੰ ਇਥੋਂ ਮਾਨਤਾ ਦੇਣ ਲਈ ਫਾਈਲ ਨ ਤੁਰੀ। ਇਹ ਅੱਗ ਬਣਕੇ, ਕਰਨ ਵਾਲੀਆਂ ਦੋ ਗੱਲਾਂ ਫਾਈਲਾਂ ਦੇ ਰੂਪ ਵਿੱਚ ਆਈਆਂ। ਮੈਂ 1960 ਵਿਚ, ਗੁਰੂ ਨੇ ਬਖਸ਼ਿਸ਼ ਕੀਤੀ, ਮਹਾਨ ਕੋਸ਼ ਦਾ ਦੂਸਰਾ ਐਡੀਸ਼ਨ 4 ਵੱਡੀਆਂ ਕਿਤਾਬਾਂ ਤੋਂ ਕਰਨ ਦੇ ਬਾਅਦ ਅਕਸੀ ਰੂਪ ਵਿਚ ਇਕ ਜਿਲਦ ਵਿਚ ਤਿੰਨ ਹਜ਼ਾਰ ਤਿੰਨ ਸੌ ਅਠੱਤੀ (3338) ਪੰਨਿਆਂ ਦੀ ਬਜਾਇ ਕੇਵਲ ਇੱਕ ਹਜ਼ਾਰ ਪੰਨਿਆਂ ਦੇ ਵਿਚ ਸਮੇਤ ਭੂਮਿਕਾ ਦੇ ਪਾਠਕਾਂ ਦੀ ਭੇਟ ਕੀਤਾ।

ਭਾਈ ਕਾਨ੍ਹ ਸਿੰਘ ਹੁਰਾਂ ਦੀ ਉਮਰ ਦੇ ਜੋ ਬਾਕੀ ਕੀਤੇ ਹੋਏ ਕੰਮ ਸੀ ਉਨ੍ਹਾਂ ਨੂੰ ਇਕੱਠਿਆਂ ਕਰਨ ਦੇ ਬਾਅਦ, ਜੋ ਵਡਿਆਈ ਬਤੌਰ ਸਾਹਿਤਕਾਰ ਕਮ ਸੇ ਕਮ ਮੇਰੇ ਹਿਰਦੇ ਤੇ ਅੰਕਿਤ ਹੈ ਉਹ ਇਹ ਹੈ ਕਾਨ੍ਹ ਸਿੰਘ ਹੁਰਾਂ ਆਪਣੇ ਜੀਵਨ ਦੇ ਮੁੱਢ ਵਿੱਚ ਹੀ ਲਭ ਲਿਆ ਸੀ ਬਈ ਮਨੁੱਖ ਦਾ ਗੁਰੂ, ਕਮ ਸੇ ਕਮ ਕਾਨ੍ਹ ਸਿੰਘ ਹੁਰਾਂ ਦਾ ਗੁਰੂ, ਅੱਗੇ ਤੋਂ ਕੋਈ ਇਨਸਾਨ ਨਹੀਂ ਹੋਣਾ। ਮਨੁੱਖ ਮਨੁੱਖ ਦਾ ਗੁਰੂ, ਭਵਿੱਖ ਵਿਚ ਨਹੀਂ ਹੋਣਾ ਚੂੰਕਿ ਇੱਕ ਬੰਦਾ ਦੂਜੇ ਬੰਦੇ ਦੇ ਪੈਰੀਂ ਪੈਂਦਾ ਚੰਗਾ ਨਹੀਂ ਲਗਦਾ। ਮੇਰੇ ਗੁਰੂ ਨੇ ਕਰਮ ਕੱਟ ਦਿੱਤੇ, ਅਤੇ ਉਨ੍ਹਾਂ ਨੂੰ ਮੁੜਕੇ ਇਹ ਵਾਪਰਨ ਨਹੀਂ ਦੇਣਾ। ਸਾਰੀਆਂ ਕਿਤਾਬਾਂ, ਜਿਨ੍ਹਾਂ ਦਾ ਇਹ ਜ਼ਿਕਰ ਕਰਦੇ ਆ...ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ, ਇਹ ਸਾਰੀਆਂ ਦਾ ਸੰਕਲਨ ਇਕ ਰੂਪ ਵਿਚ ਅਤੇ ਉਨ੍ਹਾਂ ਦੀ ਉਮਰ ਦਾ ਆਖ਼ਰ ਤੱਤਸਰ ਹਿੱਸਾ ਹੈ, ਉਹ ਹੈ ਜਿਸ ਨੂੰ ਅਸੀਂ "ਗੁਰਮਤ ਮਾਰਤੰਡ" ਕਹਿੰਦੇ ਹਾਂ। ਕਾਨ੍ਹ ਸਿੰਘ ਇਸ ਪੱਖ ਤੋਂ, ਗੁਰਮਤ ਸਾਹਿਤ ਵਿਚ ਜੇ ਕਬੂਲ ਕਰਦੇ ਓ, ਤਾਂ ਸੱਚ ਜਾਣਿਓ, ਸਹੀ ਮਹਿਨਿਆਂ ਵਿਚ, ਸੂਰਜ ਹੈ, ਜਿਨ੍ਹਾਂ ਨੇ 1500 ਲੇਖ ਵਿਸ਼ਾ ਲੈਣ ਦੇ ਬਾਦ ਸਾਰਾ ਗੁਰੂ ਗ੍ਰੰਥ ਸਾਹਿਬ, ਸਾਰਾ ਦਸਮ ਗ੍ਰੰਥ, ਸਾਰਾ ਸੂਰਜ ਪ੍ਰਕਾਸ਼, ਸਮੂਹ ਪੰਥ ਪ੍ਰਕਾਸ਼, ਸਾਰਾ ਗੁਰ ਬਿਲਾਸ ਅਤੇ ਸਾਰਾ ਰਹਿਤ

ਨਾਮਾ ਇਕੋ ਪੁਸਤਕ ਵਿਚ ਹੀ ਸਮੋ ਕੇ ਲਿਖ ਦਿੱਤਾ ਹੈ। ਉਨ੍ਹਾਂ ਨੇ ਉਸ ਦੇ ਆਰੰਭ ਵਿਚ ਲਿਖਿਆ ਕਿ ਮੈਂ ਤੱਤ ਇਹ ਪਾਇਆ ਹੈ ਕਿ ਬਾਣੀ ਗੁਰੂ ਹੈ ਇਕ ਗੱਲ ਇਹ ਕੰਠ ਕੀਤੀ ਹੈ ਦੂਸਰੀ ਮੈਂ ਕੰਠ ਇਹ ਕੀਤੀ ਹੈ ਕਿ ਜੋ ਕੋਈ ਬਾਣੀ ਨੂੰ ਨਿਖੇੜ ਕੇ ਉਸ ਦੇ ਰਲਾ ਪਾਉਣ ਵਾਲਾ ਉਸ ਦੇ ਮੂਹਰੇ ਬੰਧ ਲਾ ਦੇਵੇ ਤਾਂ ਉਸ ਦੇ ਵਿਚ ਰਲਾ ਨਹੀਂ ਪਾਉਣ ਦਿੰਦਾ। ਇਹ ਦੂਸਰੀ ਗੱਲ ਮੈਂ ਧਾਰੀ ਹੈ, ਉਹ ਆਪ ਕਹਿੰਦਾ ਹੈ। ਤੀਸਰੀ ਗੱਲ ਇਹ ਧਾਰੀ ਹੈ ਕਿ ਜੋ ਵਿਸ਼ਵ ਦੇ ਖੋਜੀ ਇਸ ਸੰਸਾਰ ਵਿਚ ਰੁਲੇ ਫਿਰਦੇ ਹਨ, ਇਨ੍ਹਾਂ ਨੇ ਆਪਣੇ ਜੋ ਨਿਆਇ ਤੇ ਵੇਦਾਂਤ ਪੜ੍ਹੇ ਹਨ, ਉਹ ਯੁਕਤੀ ਦੇ ਢੰਗ ਨਾਲ ਸਮਝਾ ਦੇਣਾ, ਬਈ ਮਨੁੱਖਤਾ ਨੂੰ ਰੋਸ਼ਨੀ ਦੇਣ ਲਈ ਚਾਨਣਾ ਇੱਕ ਵਾਰੀ ਆ ਗਿਆ, ਇਸ ਚਾਨਣ ਨੂੰ ਜਿਹੜਾ ਸਦਾ ਜਾਗਦਾ ਰੱਖਗੇ ਉਹ ਇਸ ਧਰਤੀ ਤੇ ਪੁੰਨ ਕਰਨ ਲਈ ਹੋਵੇਗਾ।

ਇਨ੍ਹਾਂ ਦੇ ਸਬੰਧ ਵਿਚ ਮੈਂ ਇਕੋ ਟੂਕ ਦੇਉਂ। ਤਿੰਨ ਅੰਗਰੇਜ਼ਾਂ ਦਾ ਇਨ੍ਹਾਂ ਨਾਲ ਸੰਬੰਧ ਪਿਆ ਇੱਕ ਮਿਸਟਰ ਵੂਲਰ ਜੋ ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਵਾਈਸ-ਚਾਂਸਲਰ ਬਣੇ ਸਨ ਇੱਕ ਮੈਕਸਮੂਲਰ ਜਿਨ੍ਹਾਂ ਨੇ ਸੰਸਾਰ ਦੇ ਧਰਮਾਂ ਦਾ ਅਧਿਐਨ ਕੀਤਾ ਅਤੇ ਇਕ ਮਿਸਟਰ ਮੈਕਾਲਫ਼, ਆਈ.ਸੀ.ਐਸ., ਜਿਸ ਨੇ ਆਪਣੀ ਨੌਕਰੀ ਛੱਡ ਦਿੱਤੀ। ਜਿਸ ਆਦਮੀ ਨੇ ਇਸ ਮਨੁੱਖ ਦੀ ਪ੍ਰੇਰਨਾ ਨਾਲ ਆਈ. ਸੀ. ਐਸ. ਛੱਡਣ ਦੇ ਬਾਅਦ, ਜ਼ਬਾਨ ਪ੍ਰਦੇਸ਼ ਦੀ ਸਿੱਖ ਕੇ, ਗੁਰੂ ਗ੍ਰੰਥ ਸਾਹਿਬ ਨੂੰ ਆਦਿ ਤੋਂ ਅੰਤ ਤੱਕ ਪੜ੍ਹ ਕੇ, 1899 ਵਿਚ ਅਕਾਲ ਬੂੰਗੇ ਉਤੇ ਸਰਬੱਤ ਖਾਲਸਾ ਜੀ ਨੂੰ ਬਲਾਉਣ ਦੇ ਬਾਅਦ ਕਿਹਾ ਕਿ ਇਨ੍ਹਾਂ ਕੋਲ ਇਕ ਐਸੀ ਚੀਜ਼ ਹੈ ਜਿਹੜੀ ਵਿਸ਼ਵ ਵਿਚ ਕਿਸੇ ਕੋਲ ਵੀ ਨਹੀਂ। ਮਿਸਟਰ ਮੈਕਾਲਫ਼ 1899 ਵਿੱਚ ਅਕਾਲ ਬੂੰਗੇ ਉਤੇ ਪੰਨ ਸਿੱਖਾਂ ਨੂੰ ਇਕੱਠੇ ਕਰਨ ਦੇ ਬਾਅਦ ਆਇਆ। ਇਹ ਚਿੱਠੀ ਜੇ ਤੁਸੀਂ ਪੜ੍ਹੋ, ਮੇਰੇ ਦੋਸਤ, ਤਾਂ ਪਤਾ ਲੱਗੂ ਕਿ ਉਸ ਦੀ ਜੋ ਖੋਜ ਸੀ ਉਸ ਦੀ ਪ੍ਰੇਰਨਾ ਸ਼ਕਤੀ ਭਾਈ ਕਾਨ੍ਹ ਸਿੰਘ ਹੁਰਾਂ ਦੀ ਸੀ। ਜਿਨ੍ਹਾਂ ਨੇ ਇਹ ਕਮਾਲ ਕਰ ਕੇ ਦਿਖਾਈ। ਮੈਕਾਲਫ਼ ਲਿਖਦਾ ਹੈ ਕਿ "ਅਕਾਲ ਬੂੰਗੇ ਉਤੇ ਬੈਠੇ ਸਰਬੱਤ ਖਾਲਸਾ ਜੀ, ਪੈਥਾਗੋਰਸ ਤੋਂ ਵੱਡਾ ਯੂਨਾਨ ਨੇ ਕੋਈ ਫ਼ਕੀਰ ਪੈਦਾ ਨਹੀਂ ਕੀਤਾ ਪਰ ਉਨ੍ਹਾਂ ਨੇ ਇਕ ਸ਼ਬਦ ਵੀ ਆਪ ਦੇ ਹੱਥ ਨਾਲ ਨਹੀਂ ਲਿਖਿਆ। ਸੁਕਰਾਤ ਤੋਂ ਵੱਡਾ ਇਲਮਦਾਨ ਸੰਸਾਰ ਨੇ ਕੋਈ ਪੈਦਾ ਨਹੀਂ ਕੀਤਾ, ਉਸ ਦੇ ਹੱਥ ਤੋਂ ਇਕ ਸ਼ਬਦ ਵੀ ਕਿਤੇ ਨਹੀਂ ਮਿਲਿਆ। ਮਹਾਤਮਾ ਬੁੱਧ ਤੋਂ ਵੱਡਾ ਦਿਮਾਗੀ ਰੋਸ਼ਨ ਮਨੁੱਖ ਇਸ ਦੇਸ਼ ਵਿੱਚ ਕੋਈ ਪੈਦਾ ਨਹੀਂ ਹੋਇਆ, ਪਰ ਉਨ੍ਹਾਂ ਇੱਕ ਸ਼ਬਦ ਵੀ ਹੱਥ ਨਾਲ ਨਹੀਂ ਲਿਖਿਆ। ਹਜ਼ਰਤ ਈਸਾ ਤੇ ਇਸ ਤੋਂ ਜ਼ਿਆਦਾ ਨੇਕੀ ਦਾ ਮੁਜੱਸਮਾ ਇਸ ਸੰਸਾਰ ਨੇ ਕੋਈ ਨਹੀਂ ਡਿੱਠਾ, ਪਰ ਉਹਦੇ ਹੱਥ ਦਾ ਇੱਕ ਵੀ ਸ਼ਬਦ ਕਿਤੇ ਨਹੀਂ ਮਿਲਦਾ। ਪਰ ਜੋ ਆਪਣੇ ਗੁਰਦੇਵ ਕਰਕੇ ਪੂਜਦਾ ਹੈ ਉਸ ਦੇ ਸ਼ਬਦ ਲਿਖਣ ਵਾਲਾ, ਉਹ ਜਿਸ ਦੇ ਸ਼ਬਦ ਪੂਰੇ, ਇਕ ਇਕ ਆਪ ਦੇ ਮੂੰਹੋਂ ਬੋਲੇ ਅਤੇ ਉਹਦਾ ਗੁਣ ਵੀ ਦੱਸ ਦਿੱਤਾ। ਚਿੰਤਾ ਵਿਚ ਮਿਲਿਆ ਹੋਇਆ, ਚਿੰਤਾ ਹਰਨੀ ਦੀ ਨਿਸ਼ਾਨੀ ਦੱਸਾਂ। ਬਾਣੀ ਚਿੰਤ ਹਰਨੀ ਹੈ, ਬਾਣੀ ਦੁੱਖ ਹਰਨੀ ਹੈ, ਬਾਣੀ ਪਾਪ ਹਰਨੀ ਹੈ, ਬਾਣੀ ਕਲੇਸ਼ ਹਰਨੀ ਹੈ। ਇਹ ਜੋ ਤੁਹਾਨੂੰ ਵਡਿਆਈ ਮਿਲੀ ਹੈ ਕਿ ਗੁਰੂ ਇਸ ਦੇ ਉਤੇ ਆਪ ਸ਼ੁੱਧ ਕਰਕੇ ਲਿਖਦਾ ਹੈ, ਇਸ ਸੰਸਾਰ ਵਿਚ ਕਿਸੇ ਨੂੰ ਨਸੀਬ ਨਹੀਂ ਹੋਇਆ। ਇਸ ਲਈ ਮੈਂ ਅਕਾਲ ਤਖ਼ਤ ਸਾਹਿਬ ਤੇ ਤੁਹਾਨੂੰ ਬੁਲਾ ਕੇ ਕਹਿੰਦਾ ਹਾਂ ਕਿ ਤੁਹਾਡੀ ਇਸ ਮਹਾਨ ਰਚਨਾ ਨੂੰ

ਮੈਂ ਆਪਣੀ ਜ਼ਿੰਦਗੀ ਦਾ ਸਾਰਾ ਸਰਮਇਆ ਲਾ ਕੇ ਇਸ ਨੂੰ ਅੰਗਰੇਜ਼ੀ ਦੇ ਰੂਪ ਵਿਚ ਪੇਸ਼ ਕਰਾਂਗਾ।" ਇਹ ਤੁਸੀਂ ਜਾਣਦੇ ਹੀ ਹੋ ਕਿ ਕਿਵੇਂ 6 ਜਿਲਦਾਂ ਵਿਚ ਸਿੱਖ ਰੀਲੀਜਨ ਨੂੰ ਉਸ ਨੇ ਤਿਆਰ ਕਰਨ ਦੇ ਬਾਅਦ ਭਾਈ ਕਾਨ੍ਹ ਸਿੰਘ ਹਰਾਂ ਨੂੰ ਅਰਪਨ ਕੀਤਾ ਅਤੇ ਫਿਰ ਸਾਰੀ ਉਮਰ ਜੋ ਕਿਹਾ ਕਿ ਇਸ ਦੇ ਕੁਲ ਕਾਪੀ-ਰਾਈਟ ਆਮਦਨ ਮੈਂ ਇਸ ਵਿਦਵਾਨ ਸੱਜਣ ਨੂੰ ਸੌਂਪਣ ਦਾ ਮਾਨ ਲੈਂਦਾ ਹਾਂ। ਤੁਹਾਨੂੰ ਇਹ ਵੀ ਪਤਾ ਹੋਣਾ, ਤੁਸੀਂ ਇਤਿਹਾਸ ਦੇ ਵਿਦਿਆਰਥੀ ਹੋ, ਪ੍ਰਿੰਸੀਪਲ ਤੇਜਾ ਸਿੰਘ ਕਹਿੰਦੇ ਹੁੰਦੇ ਸੀ ਕਿ ਜੋ ਸਿੱਖਾਂ ਦਾ ਸੇਵਾ ਕਰੇ, ਉਸ ਨੂੰ ਅਖ਼ੀਰ ਵਿਚ ਭੁੱਖ ਨੰਗ ਨਾਲ ਘੁਲਣਾ ਪੈਂਦਾ। ਤਿਆਰ ਹੋ ਕੇ ਸੇਵਾ ਕਰਨੀ ਚਾਹੀਦੀ ਹੈ। ਇਹੋ ਹੀ ਨਸੀਬ ਇਸ ਮਿਸਟਰ ਮੈਕਾਲਫ਼ ਨੂੰ ਹੋਇਆ।

ਇਹ ਪ੍ਰੇਰਨਾ ਸਰੋਤ ਭਾਈ ਕਾਨ੍ਹ ਸਿੰਘ ਜੋ ਬਾਕੀ ਕੁਲ ਚੀਜ਼ਾਂ ਇਨ੍ਹਾਂ ਦੀਆਂ ਛੱਡ ਦਿਆਂ ਕੇਵਲ ਦੋ ਚੀਜ਼ਾਂ ਗੁਰਮਤ ਮਾਰਤੰਡ 1938-ਪਰ ਹਰ ਇਕ ਚੀਜ਼ ਨੂੰ ਆਦਿ ਤੋਂ ਅੰਤ ਤੱਕ ਬਿਆਨ ਕਰਨ ਦਾ ਕਲਾਕਾਰ, ਜਿਸ ਨੂੰ ਕੋਸ਼ ਨਵੀਨ ਕੋਸ਼ ਦਾ ਢੰਗ ਕਹਿੰਦੇ ਹਾਂ, ਜਿਸ ਨੂੰ ਇਨਸਾਈਕਲੋਪੀਡੀਆ ਕਹਿ ਕੇ ਹੋਰ ਵਡਿਆਉਂਦੇ ਹਾਂ, ਇਹ ਵਡਿਆਈ ਇਨ੍ਹਾਂ ਹੱਥਾਂ ਨੂੰ ਮਿਲੀ ਜੋ ਸਰੀਰ ਕਰਕੇ, ਖ਼ੂਬਸੂਰਤ ਸੀ, ਜੋ ਪੁਸ਼ਾਕ ਕਰਕੇ ਖ਼ੂਬਸੂਰਤ ਸੀ, ਜੋ ਬੋਲ ਕਰਕੇ ਸ਼ੀਰੀਂ ਸੀ, ਜੋ ਲਿਖਤ ਕਰਕੇ ਖੁਸਖਤ ਸੀ, ਜੋ ਵਿਹਾਰ ਕਰਕੇ ਉਤਸੁਕ ਸੀ, ਐਸੇ ਮਨੁੱਖ ਦੀ ਯਾਦ ਵਿਚ ਤੁਸੀਂ ਅੱਜ ਜੁੜੇ ਹੋਏ ਹੋ, ਖੋਜ ਪੱਤਰ ਪੜ੍ਹਨ ਲਈ ਮੈਂ ਤੁਹਾਨੂੰ ਪ੍ਰਾਰਥਨਾ ਕਰੂੰ, ਜਿਨ੍ਹਾਂ ਨੇ ਉਮਰ ਇਲਮ ਨੂੰ ਆਪਣੀ ਦੇਹ ਬਣਾਉਣਾ, ਪੰਜ ਸਾਲ ਦੀ ਉਮਰ ਤੋਂ ਲੈ ਕੇ 77 ਸਾਲ ਤੱਕ, 72 ਵਰ੍ਹੇ, ਜਿਸ ਮਨੁੱਖ ਨੇ ਲਗਾਤਾਰ ਇਲਮ ਦੀ ਪ੍ਰਾਪਤੀ ਦੇ ਲਈ ਹਮੇਸ਼ਾਂ ਆਪਣੇ ਆਪ ਨੂੰ ਤਿਆਰ ਬਰ ਤਿਆਰ ਰੱਖਿਆ। ਜਿਸ ਦਿਨ ਪੂਰਾ ਹੋਇਆ, ਉਸ ਦਿਨ ਵੀ ਇੰਨਾ ਹੀ ਸਵੱਛ। ਉਸ ਦਿਨ ਨਾਭਾ ਹਾਈ ਕੋਰਟ ਦਾ ਉਦਘਾਟਨ ਹੋਣਾ ਸੀ। ਸਮਾਗਮ ਤੋਂ ਅਤਿ ਖ਼ੂਬਸੂਰਤੀ ਨਾਲ ਵਾਪਿਸ ਆ ਕੇ, ਆਪਣੇ ਮੰਜੇ ਤੇ ਲੇਟ ਗਏ ਅਤੇ 1938 ਈ. ਵਿਚ ਇਕ ਘੰਟੇ ਦੇ ਬਾਦ ਸ਼ਹਿਰ ਵਿਚ ਖਬਰ ਦੇ ਦਿੱਤੀ ਗਈ ਕਿ ਭਾਈ ਕਾਨ੍ਹ ਸਿੰਘ ਪੂਰਾ ਹੋ ਗਿਆ। ਸਵੱਛ ਮਨੁੱਖ, ਸਵੱਛ ਸਰੂਪ ਵਿਚ ਹੀ ਗਿਆ ਅਤੇ ਜੋ ਕੁਝ ਲਿਖਤੀ ਰੂਪ ਵਿਚ ਛੱਡ ਗਿਆ, ਇਹਦੀ ਸਵੱਛਤਾ 12 ਬੰਨੀ ਦਾ ਸੋਨਾ, ਜਿਉਂ ਪਰਖੋ ਗੇ ਤਿਉਂ ਤਿਉਂ ਕਾਨ੍ਹ ਸਿੰਘ ਦੇ ਗੁਣ ਗਾਇਣ ਕਰੋਗੇ। ਇੰਨੇ ਸ਼ਬਦ ਕਹਿੰਦੇ ਹੋਏ ਇਸ ਮਹਾਨ ਖੋਜੀ ਵਿਦਵਾਨ, ਇਸ ਮਹਾਨ ਪੁਰਖ ਨੂੰ ਨਮਸਕਾਰ ਅਤੇ ਇਨਾਂ ਸ਼ਬਦਾਂ ਨਾਲ ਇਸ ਸੈਮੀਨਾਰ ਦਾ ਉਦਘਾਟਨ ਕਰਨ ਦੀ ਖੁਸ਼ੀ ਅਨੁਭਵ ਕਰਦਾ ਹਾਂ।

## III

## ਖੋਜ ਪੱਤਰ

1. ਭਾਈ ਕਾਨ੍ਹ ਸਿੰਘ ਨਾਭਾ ਦੇ

# ਮਹਾਨ ਕੋਸ਼ ਦਾ ਵਿਸ਼ਲੇਸ਼ਨਾਤਮਕ ਅਧਿਐਨ

**ਡਾ. ਬਲਬੀਰ ਸਿੰਘ ਸੰਧੂ**

ਜੇ ਭਾਰਤੀ ਕੋਸ਼ਕਾਰੀ ਦੇ ਇਤਿਹਾਸ ਦਾ ਅਧਿਐਨ ਕੀਤਾ ਜਾਏ ਤਾਂ ਪਤਾ ਲਗਦਾ ਹੈ ਕਿ ਈਸਾਈ ਮਿਸ਼ਨਰੀਆਂ ਨੇ ਨਵੀਨ ਭਾਰਤੀ ਭਾਸ਼ਾਵਾਂ ਦੀ ਕੋਸ਼ਕਾਰੀ ਨੂੰ ਪੁਰਾਤਨ ਨਿਘੰਟੂ ਪਰੰਪਰਾ ਤੋਂ ਕਢਕੇ ਵਿਗਿਆਨਕ ਲੀਹਾਂ ਤੇ ਪਾਇਆ। ਇਨ੍ਹਾਂ ਨੇ ਇਹ ਕੰਮ ਲਗਪਗ 19ਵੀਂ ਸਦੀ ਤੋਂ ਪੱਕੀ ਤਰ੍ਹਾਂ ਕਰਨਾ ਅਰੰਭਿਆ (ਵੈਂਕਟਾਸਬੀਆਹ, ਜੀ.1980; ਯੋਗਿੰਦਰ ਵਿਆਸ, 1980; ਕਾਗਰਦੀਕਾਰ, 1980; ਹਰਦੇਵ ਬਾਹਰੀ, 1980; ਚਿਤਰੰਜਨ, 1980; ਸੁਭਾਸ਼, 1980; ਸੰਧੂ, 1980) ਉਸ ਸਮੇਂ ਉਹ ਭਾਰਤ ਵਿਚ ਆਪਣੇ ਧਰਮ ਦਾ ਪਰਚਾਰ ਕਰਨਾ ਚਾਹੁੰਦੇ ਸਨ ਅਤੇ ਦੂਜੇ ਅੰਗਰੇਜ਼ ਅਫਸਰਾਂ ਨੂੰ ਲੋਕਾਂ ਦੀਆਂ ਭਾਸ਼ਾਵਾਂ, ਉਨ੍ਹਾਂ ਦਾ ਧਰਮ ਤੇ ਸਭਿਆਚਾਰ ਬਾਰੇ ਜਾਨਣਾ ਜ਼ਰੂਰੀ ਸੀ। ਇਸ ਤੋਂ ਉਪਰੰਤ ਉਸੇ ਹੀ ਸਮੇਂ ਭਾਰਤ ਅੰਦਰ ਵਲੈਤੀ ਭਾਂਤ ਦੀ ਸਿਖਿਆ ਪਰਣਾਲੀ ਵੀ ਚਾਲੂ ਕੀਤੀ ਜਾ ਰਹੀ ਸੀ ਜਿਸ ਕਾਰਨ ਅੰਗਰੇਜ਼ੀ ਤੇ ਭਾਰਤੀ ਬੋਲੀਆਂ ਦੇ ਸਾਹਿਤ ਨੂੰ ਸਕੂਲਾਂ ਤੋਂ ਕਾਲਜਾਂ ਵਿਚ ਪੜ੍ਹਾਣ ਲਈ ਇਕ ਭਾਸ਼ੀ ਤੇ ਦੋ-ਭਾਸ਼ੀ ਕੋਸ਼ਾਂ ਦੀ ਬਹੁਤ ਮੰਗ ਸੀ। ਇਸ ਮੰਗ ਦੀ ਪੂਰਤੀ ਵਿਚ ਪਹਿਲਾਂ ਪਹਿਲ ਯੂਰਪੀ ਵਿਦਵਾਨ ਲਗੇ ਅਤੇ ਬਾਦ ਵਿੱਚ ਭਾਰਤੀ ਵਿਦਵਾਨਾਂ ਨੇ ਵੀ ਇਨ੍ਹਾਂ ਨਾਲ ਕੰਮ ਕਰਨਾ ਅਰੰਭਿਆ।

ਪੰਜਾਬ ਵਿਚ ਪਹਿਲਾ ਪੰਜਾਬੀ ਕੋਸ਼ 1854 ਵਿਚ ਐਲ. ਜਾਨਵੀਅਰ ਤੇ ਜੇ. ਨੀਉਟਨ ਨੇ ਬਣਾਇਆ ਜਿਸ ਨੂੰ ਆਮ ਕਰਕੇ ਲੁਦੇਹਾਣਾ ਕੋਸ਼ (Dictionary of the Punjabi Language) ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਭਾਈ ਮਈਆਂ ਸਿੰਘ ਦੀ The Punjabi Dictionary, 1895 ਵਿਚ ਪ੍ਰਕਾਸ਼ਤ ਹੋਈ। ਅੰਗਰੇਜ਼ੀ—ਪੰਜਾਬੀ, ਪੰਜਾਬੀ—ਅੰਗਰੇਜ਼ੀ ਤੇ ਹੋਰ ਉਪ ਭਾਸ਼ਾਵਾਂ ਦੇ ਕੋਸ਼ ਵੀ ਇਸੇ ਸਮੇਂ ਤਿਆਰ ਕੀਤੇ ਗਏ। (ਸਟਾਰਕੀ 1849, ਐਬਰਾਇਲ 1880, ਰੋਜ਼ ਜਯੂਕਸ, 1900, ਬੇਲੀ 1919 ਤੇ ਵਿਲਸਨ, ਆਦਿਕ)

ਇਸ ਤਰ੍ਹਾਂ ਪੰਜਾਬੀ ਕੋਸ਼ਕਾਰੀ ਦਾ ਅਰੰਭ ਹੋਇਆ। ਆਮ ਕਰਕੇ ਇਨ੍ਹਾਂ ਕੋਸ਼ਾਂ ਵਿੱਚ ਯੂਰਪੀ ਕੋਸ਼ਕਾਰੀ ਦੀ ਤਕਨੀਕ ਨੂੰ ਅਪਣਾਇਆ ਗਿਆ ਸੀ ਅਤੇ ਇਹ ਉਪਰੋਕਤ ਦੱਸੀ ਲੋੜ ਨੂੰ ਪੂਰਾ ਕਰਨ ਦਾ ਇਕ ਗੰਭੀਰ ਯਤਨ ਸੀ। ਸਿੱਖ ਮੱਤ ਦੇ ਅਰੰਭ ਹੋਣ ਨਾਲ ਹੀ ਪੰਜਾਬੀ ਵਾਸੀਆਂ ਦੀ ਇਕ ਮਹਾਨ ਲੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਇਸ ਨਾਲ ਸੰਬੰਧਤ ਸਾਹਿਤ ਦੇ ਵਿਚਾਰ, ਸੰਕਲਪਾਂ ਅਤੇ ਰਹਿਸਮਈ ਸੁਨੇਹੇ ਨੂੰ ਸਮਝਣ ਦੀ ਸੀ। ਨਵੇਂ ਯੂਰਪੀ ਰਾਜ ਅਧੀਨ ਆਉਣ ਕਰਕੇ ਇਹ ਅਕਾਂਖਿਆ ਹੋਰ ਵਧੇਰੇ ਤੀਬਰ ਰੂਪ

ਧਾਰਨ ਕਰਦੀ ਜਾਪਦੀ ਹੈ ਕਿਉਂਕਿ ਇਸ ਵਿਚ ਉਨ੍ਹਾਂ ਦਾ ਆਪਣਾ ਵਿਅੱਕਤਿਤਵ, ਚਿੰਤਨ, ਫਿਲਾਸਫੀ ਤੇ ਪੁਰਾਤਨ ਵਿਰਸੇ ਦੇ ਮੂਲ ਓਤਪੋਤ ਹੋਏ ਹੋਏ ਸਨ । ਇਸ ਅਕਾਂਖਿਆ ਦੀ ਪੂਰਤੀ, ਪਹਿਲਾਂ ਤੋਂ ਹੀ ਉਦਾਸੀ ਸਾਧੂ, ਪੰਡਤ, ਸਿਖ ਗਿਆਨੀ ਆਪਣੀ ਸੰਪਰਦਾਇਕ ਸਿਖਿਆ ਪ੍ਰਨਾਲੀ ਅਨੁਸਾਰ ਲੋਕਾਂ ਨੂੰ ਕੱਥਾ, ਕਹਾਣੀਆਂ, ਪਰਮਾਣਾਂ ਟੀਕਿਆਂ ਅਤੇ ਸ਼ਬਦਾਰਥਾਂ ਰਾਹੀਂ ਕਾਫ਼ੀ ਹੱਦ ਤਕ ਕਰਦੇ ਰਹੇ । ਪਰ ਪੰਜਾਬ ਵਿਚ ਯੂਰਪੀ ਵਿਦਵਾਨਾਂ ਦੇ ਆਉਣ ਨਾਲ ਨਵੀਂ ਕੋਸ਼ਕਾਰੀ ਦੀ ਤਕਨੀਕ ਨੂੰ ਵੀ ਇਸ ਮੰਤਵ ਲਈ ਵਰਤਣ ਦੀ ਉਤਕੰਠਾ ਸਾਡੇ ਗਿਆਨੀਆਂ ਵਿਚ ਜਾਗੀ । ਇਸ ਦਾ ਪਰਮਾਣ ਸਾਨੂੰ ਪੰਡਤ ਤਾਰਾ ਸਿੰਘ ਨਰੋਤਮ ਦੇ "ਗ੍ਰੰਥ ਗੁਰੁਗਿਰਾਰਥ ਕੋਸ਼; 1895" ਅਤੇ ਭਾਈ ਹਜ਼ਾਰਾ ਸਿੰਘ ਜੀ ਦੇ ਰਚੇ "ਸ੍ਰੀ ਗੁਰੂ ਗ੍ਰੰਥ ਕੋਸ਼, 1927" ਤੋਂ ਮਿਲਦਾ ਹੈ ।

ਇਸ ਤਰ੍ਹਾਂ ਉਪਰੋਕਤ ਦੋ ਕੋਸ਼ਕਾਰੀ ਦੀਆਂ ਧਾਰਾਵਾਂ ਪੰਜਾਬੀ ਵਿਚ ਉਤਪੰਨ ਹੋਈਆਂ । ਇਨ੍ਹਾਂ ਦੋਹਾਂ ਦੇ ਹੀ ਮਨੋਰਥ, ਜਿਵੇਂ ਕਿ ਉਪਰ ਦਸਿਆ ਗਿਆ ਹੈ, ਇਕ ਦੂਜੇ ਤੋਂ ਵਖਰੇ ਸਨ । ਇਸ ਸਮੇਂ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਪੰਜਾਬੀ ਕੋਸ਼ਕਾਰੀ ਦੇ ਪਿੜ ਵਿਚ ਪਰਵੇਸ਼ ਕੀਤਾ । ਯੂਰਪੀ ਕੋਸ਼ਕਾਰੀ ਤੋਂ ਉਸ ਨੇ ਨਵੀਆਂ ਵਿਗਿਆਨਕ ਤਕਨੀਕਾਂ ਅਤੇ ਜੁਗਤਾਂ ਪ੍ਰਾਪਤ ਕੀਤੀਆਂ, ਗਿਆਨੀ ਪਰੰਪਰਾ ਤੋਂ ਉਸ ਨੇ ਪੁਰਾਤਨ ਭਾਰਤੀ ਚਿੰਤਨ, ਫਲਸਫਾ, ਸਾਹਿਤਕ ਚੇਤਨਾ, ਸੰਗੀਤਕ ਸੂਝ, ਸੰਸਕ੍ਰਿਤਕ ਭਾਸ਼ਾਈ ਗਿਆਨ ਪ੍ਰਾਪਤ ਕੀਤਾ । ਜੇ ਅਸੀਂ ਇਸ ਪਖੋਂ ਭਾਈ ਸਾਹਿਬ ਦੀਆਂ 'ਮਹਾਨ ਕੋਸ਼' ਰਚਣ ਤੋਂ ਪਹਿਲਾਂ ਦੀਆਂ ਕ੍ਰਿਤਾਂ ਤੇ ਨਜ਼ਰ ਮਾਰੀਏ ਤਾਂ ਸਾਡੇ ਉਪਰੋਕਤ ਮੱਤ ਦੀ ਪਰੋੜਤਾ ਹੋ ਜਾਂਦੀ ਹੈ । ਉਦਾਹਰਣ ਦੇ ਤੌਰ ਤੇ ਉਨ੍ਹਾਂ ਦੀਆਂ ਕ੍ਰਿਤਾਂ ਹਨ : ਰਾਜ ਧਰਮ, ਨਾਟਕ ਭਾਵਾਰਥ ਦੀਪਕਾ, ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ । ਇਨ੍ਹਾਂ ਪੁਸਤਕਾਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਪੁਰਾਤਨ ਭਾਰਤੀ ਵਿਰਸੇ ਦੇ ਹਰ ਪੱਖ ਨੂੰ ਭਲੀ ਭਾਂਤ ਪੜ੍ਹਿਆ ਅਤੇ ਗੁੜ੍ਹਿਆ ਹੋਇਆ ਸੀ । ਇਹ ਹੀ ਗੱਲ ਉਨ੍ਹਾਂ ਦੇ 'ਮਹਾਨ ਕੋਸ਼' ਦੀ ਭੂਮਿਕਾ ਵਿਚ ਲਿਖੇ ਹੋਏ ਸ਼ਬਦਾਂ ਤੋਂ ਸਿੱਧ ਹੁੰਦੀ ਹੈ । "ਸੰਮਤ 1955 ਵਿੱਚ ਪੰਡਤ ਤਾਰਾ ਸਿੰਘ ਨਰੋਤਮ ਜੀ ਦਾ "ਗ੍ਰੰਥ ਗੁਰੁਗਿਰਾਰਥ ਕੋਸ਼" ਅਤੇ ਸੰਮਤ 1957 ਵਿੱਚ ਭਾਈ ਹਜਾਰਾ ਸਿੰਘ ਜੀ ਦਾ "ਸ੍ਰੀ ਗੁਰੂ ਗ੍ਰੰਥ ਕੋਸ਼" ਪੜ੍ਹ ਕੇ ਮੈਨੂੰ ਸੰਕਲਪ ਫੁਰਿਆ ਕਿ ਇਨ੍ਹਾਂ ਕੋਸ਼ਾਂ ਵਿਚ ਜੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਹੀਂ ਆਏ, ਉਹ ਸ਼ਾਮਿਲ ਕਰ ਕੇ ਅਰ ਅੱਖਰ ਤਥਾ ਮਾਤ੍ਰਾ ਕ੍ਰਮ ਅਨੁਸਾਰ ਸ਼ਬਦ ਜੋੜਕੇ ਇਕ ਉਤਮ ਕੋਸ਼ ਲਿਖਿਆ ਜਾਵੇ... ਜਦ ਮੈਂ ਸ਼ਬਦਾਂ ਨੂੰ ਕ੍ਰਮ ਅਨੁਸਾਰ ਜੋੜਨ ਲਗਾ ਤਾਂ Encyclopeadia Britanica ਨੂੰ ਵੇਖ ਕੇ ਚਿੱਤ ਵਿਚ ਆਈ ਕਿ ਸਿੱਖ ਸਾਹਿਤ ਦਾ ਭੀ ਇਕ ਅਜਿਹਾ ਕੋਸ਼ ਹੋਣਾ ਚਾਹੀਏ ਜਿਸ ਵਿਚ ਸਾਰੇ ਸਿਖ ਮਤ ਸੰਬੰਧੀ ਗ੍ਰੰਥਾਂ ਦੇ ਸਰਵ ਪ੍ਰਕਾਸ਼ ਦੇ ਸ਼ਬਦਾਂ ਦਾ ਯੋਗਯ ਰੀਤਿ ਨਾਲ ਨਿਰਣਾ ਕੀਤਾ ਹੋਵੇ ।" ਉਪਰੋਕਤ ਟੂਕ ਵਿਚੋਂ ਸਾਨੂੰ 'ਮਹਾਨ ਕੋਸ਼' ਲਿਖਣ ਦੇ ਪ੍ਰੇਰਨਾ ਸਰੋਤ ਅਤੇ ਇਸ ਲਈ ਅਪਣਾਏ ਜਾਣ ਵਾਲੇ ਮਹਾਨਕੋਸ਼ੀ ਮਾਡਲ ਦਾ ਪਤਾ ਲਗਦਾ ਹੈ ।

ਕਿਸੇ ਵੀ ਕੋਸ਼ ਜਾਂ ਮਹਾਨ ਕੋਸ਼ ਦੀ ਰਚਨਾ ਕਰਨ ਸਮੇਂ ਸੰਪਾਦਿਕ ਦੇ ਅਗੇ ਸਭ ਤੋਂ ਵੱਡੀ, ਇਸ ਦੇ ਘੇਰੇ ਨੂੰ ਨਿਸ਼ਚਿਤ ਤੇ ਨਿਯਮਤ ਕਰਨ ਦੀ ਸਮੱਸਿਆ ਆਉਂਦੀ ਹੈ ।

ਜੇ ਕਿਸੇ ਨੇ ਕਿਸੇ ਬੋਲੀ ਤੇ ਲਿਖੀ ਜਾਂਦੀ ਭਾਸ਼ਾ ਦਾ ਕੋਸ਼ ਤਿਆਰ ਕਰਨਾ ਹੋਵੇ ਤਾਂ ਇਹ ਸਮੱਸਿਆ ਬਹੁਤ ਹੀ ਜਟਿਲ ਹੋ ਜਾਂਦੀ ਹੈ। ਸੰਪਾਦਿਕ ਆਪਣੀਆਂ ਮਨਮਾਨੀਆਂ ਕਰਨ ਉਤੇ ਤੁਲ ਜਾਂਦੇ ਹਨ ਜਿਸ ਨਾਲ ਕੋਸ਼ ਦੀ ਸਮੱਗਰੀ ਬਾਰੇ ਭਾਂਤ ਭਾਂਤ ਦੇ ਸ਼ੰਕੇ ਉਪਜਦੇ ਹਨ। ਪਾਠਕਾਂ ਦੇ ਮਨ ਵਿਚ ਜਿਥੇ ਕੋਸ਼ ਦੋ-ਭਾਸ਼ੀ ਤਿਆਰ ਕਰਨਾ ਹੋਵੇ ਉਥੇ ਇਹ ਸਮੱਸਿਆ ਹੋਰ ਵੀ ਗੰਭੀਰ ਬਣ ਜਾਂਦੀ ਹੈ। ਪਰ ਭਾਈ ਸਾਹਿਬ ਨੇ ਮਹਾਨ ਕੋਸ਼ ਦੀ ਸਮੱਗਰੀ ਦਾ ਘੇਰਾ ਕਿਸੇ ਭਾਸ਼ਾ ਦੇ ਆਧਾਰ ਉਤੇ ਨਿਸ਼ਚਿਤ ਨਹੀਂ ਕੀਤਾ ਇਸ ਲਈ ਭਾਸ਼ਾਈ ਆਧਾਰ ਉਤੇ ਅਸੀਂ ਇਸ ਬਾਰੇ ਕਿੰਤੂ ਨਹੀਂ ਕਰ ਸਕਦੇ। ਇਸ ਦਾ ਆਧਾਰ ਕਰਤੇ ਨੇ ਸਿੱਖ ਸਾਹਿਤ ਬਣਾਇਆ ਹੈ। ਉਨ੍ਹਾਂ ਦੇ ਆਪਣੇ ਸਬਦਾਂ ਵਿਚ "ਗਦਯ ਅਥਵਾ ਪਦਯ (ਨਸਰ-ਨਜ਼ਮ) ਜਿਤਨੇ ਪ੍ਰਸਿੱਧ ਗ੍ਰੰਥ ਸਿਖ ਮਤ ਸੰਬੰਧੀ ਹਨ, ਸਾਰਿਆਂ ਦੇ ਸ਼ਬਦ ਇਸ ਵਿਚ ਆ ਗਏ ਹਨ।"

ਭਾਈ ਸਾਹਿਬ ਜੀ ਦਾ ਉਪਰੋਕਤ ਨਿਸ਼ਚਿਤ ਕੀਤਾ ਮਹਾਨ ਕੋਸ਼ ਦਾ ਘੇਰਾ ਆਪਣੇ ਆਪ ਵਿਚ ਬਹੁਤ ਵਿਸ਼ਾਲ ਹੈ। "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚਲੀਆਂ ਰਚਨਾਵਾਂ ਤੇ ਹੋਰ ਸਿਖ ਸਾਹਿਤ ਵਿਚ, ਬਾਰ੍ਹਵੀਂ ਸਦੀ ਤੋਂ ਲੈ ਕੇ ਲਗਪਗ 18-19ਵੀਂ ਸਦੀ ਤਕ ਦੀਆਂ ਕ੍ਰਿਤਾਂ, ਇਸ ਦੇ ਕਲਾਵੇ ਵਿਚ ਆ ਜਾਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤੀ ਧਾਰਾ ਦੇ ਭਗਤ ਕਵੀਆਂ ਦੀਆਂ ਰਚਨਾਵਾਂ ਵਿਚ ਉੱਤਰੀ ਭਾਰਤ ਦੀ ਲਗਪਗ ਹਰ ਪ੍ਰਾਂਤਕ ਬੋਲੀ ਆ ਜਾਂਦੀ ਹੈ। ਇਸ ਤੋਂ ਉਪਰੰਤ ਇਸੇ ਹੀ ਸਮੇਂ ਵਿਚ ਇਸਲਾਮੀ ਵਿਚਾਰਧਾਰਾ ਨਾਲ ਅਰਬੀ ਤੇ ਫ਼ਾਰਸੀ ਭਾਸ਼ਾਵਾਂ ਨੇ ਵੀ ਭਾਰਤੀ ਭਾਸ਼ਾਵਾਂ ਉੱਤੇ ਅਸਰ ਪਾਇਆ ਹੈ। ਇਨ੍ਹਾਂ ਦੀ ਸ਼ਬਦਾਵਲੀ ਵੀ ਬਹੁਤ ਸਾਰੇ ਸਿਖ ਸਾਹਿਤ ਵਿਚ ਆਉਣੀ ਕੁਦਰਤੀ ਸੀ। ਇਸ ਦੇ ਨਾਲ ਹੀ ਬਹੁਤ ਸਾਰੀਆਂ ਸਿਖ ਮਤ ਨਾਲ ਸੰਬੰਧਤ ਰਚਨਾਵਾਂ ਫ਼ਾਰਸੀ ਵਿਚ ਹਨ, ਉਨ੍ਹਾਂ ਦੀ ਸ਼ਬਦਾਵਲੀ ਨੂੰ ਵੀ ਭਾਈ ਸਾਹਿਬ ਨੇ ਇਸ ਕੋਸ਼ ਵਿਚ ਦਰਜ ਕੀਤਾ ਹੈ। ਗੱਲ ਕੀ ਇਸ ਕੋਸ਼ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ, ਪ੍ਰਾਕ੍ਰਿਤ, ਬ੍ਰਜੀ, ਅੰਗਰੇਜ਼ੀ ਅਤੇ ਹੋਰ ਬਹੁਤ ਨਵੀਨ ਪ੍ਰਾਂਤਕ ਬੋਲੀਆਂ ਦੇ ਸ਼ਬਦ ਦਰਜ ਹਨ ਅਤੇ ਉਨ੍ਹਾਂ ਦੇ ਪੰਜਾਬੀ ਭਾਸ਼ਾ ਵਿਚ ਅਰਥ ਤੇ ਵਿਆਖਿਆ ਕੀਤੀ ਮਿਲਦੀ ਹੈ।

ਏਥੇ ਹੀ ਬਸ ਨਹੀਂ ਮਧ ਯੁਗੀ ਭਗਤਾਂ ਅਤੇ ਗੁਰੂਆਂ ਦੀ ਬਾਣੀ ਭਾਵੇਂ ਰਚੀ ਹੋਈ ਲੋਕ ਭਾਸ਼ਾਵਾਂ ਵਿਚ ਹੈ ਪਰ ਉਨ੍ਹਾਂ ਵਿਚ ਆਏ ਸ਼ਬਦ, ਬਿੰਬਾਵਲੀ, ਹਵਾਲੇ ਉਦੋਂ ਤਕ ਸਮਝ ਵਿਚ ਹੀ ਨਹੀਂ ਆ ਸਕਦੇ ਜਦੋਂ ਤਕ ਉਸ ਦੇ ਪਿਛੋਕੜ ਦਾ ਸਹੀ ਰੂਪ ਵਿਚ ਗਿਆਨ ਨਾ ਹੋਵੇ। ਉਦਾਹਰਣ ਦੇ ਤੌਰ ਤੇ ਨਾਮਦੇਓ ਜੀ ਦੀ ਤੁਕ ਦਿਤੀ ਜਾਂਦੀ ਹੈ :

> ਦੇਵਾ ਪਾਹਨ ਤਾਰੀਅਲੇ। ਰਾਮ ਕਹਤ ਜਨ ਕਸਨ ਤਰੇ ॥ ੧ ॥ ਰਹਾਓ ॥
> ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ। ਚਰਨ ਬਧਿਕ ਜਨ ਤੇਊ ਮੁਕਤਿ ਭਏ। ਹਉ ਬਲਿ ਬਲਿ ਜਿਨ ਰਾਮ ਕਹੇ ॥

ਇਕੋ ਹੀ ਤੁਕ ਵਿਚ ਇਤਨੇ ਹਵਾਲੇ ਆ ਜਾਂਦੇ ਹਨ ਜਿਨ੍ਹਾਂ ਨੂੰ ਸਮਝਣ ਲਈ ਸਾਰੇ ਦੇ ਸਾਰੇ ਪੁਰਾਤਨ ਭਾਰਤੀ, ਸਾਹਿਤਕ, ਇਤਿਹਾਸਕ, ਮਿਥਿਹਾਸਕ ਵਿਰਸੇ ਦੀਆਂ ਜੜ੍ਹਾਂ ਤਕ

ਜਾਣਾ ਪੈਂਦਾ ਹੈ । ਇਸ ਲਈ "ਮਹਾਨ ਕੋਸ਼" ਦੀ ਸਮੱਗਰੀ ਦੇ ਘੇਰੇ ਵਿਚ ਰਿਗਵੇਦ ਤੋਂ ਲੈ ਕੇ 19ਵੀਂ ਸਦੀ ਤਕ ਦਾ ਭਾਰਤੀ ਪਰੰਪਰਕ ਚਿੰਤਨ, ਵਿਸ਼ਵ ਸੰਕਲਪ, ਲੌਕਿਕ ਬਿੰਬ, ਇਤਿਹਾਸਕ ਤੇ ਮਿਥਿਹਾਸਕ ਹਵਾਲੇ ਸੁਤੇ ਸਿਧ ਆ ਜਾਂਦੇ ਹਨ ।

ਭਾਈ ਸਾਹਿਬ ਨੇ ਉਪਰੋਕਤ ਦਸੇ ਪਿੜ ਵਿਚੋਂ "ਮਹਾਨ ਕੋਸ਼" ਦੀ ਸਮੱਗਰੀ ਇਕੱਤਰ ਕੀਤੀ । ਕੋਸ਼ ਦੀ ਰਚਨਾ ਵਿਚ ਸਮੱਗਰੀ ਦਾ ਇਕੱਤਰ ਕਰਨਾ ਭਾਵੇਂ ਬਹੁਤ ਵੱਡਾ ਅਤੇ ਅਕਾਊ ਕੰਮ ਹੁੰਦਾ ਹੈ ਪਰ ਇਸ ਤੋਂ ਵੀ ਵਧੇਰੇ ਮਹੱਤਵਪੂਰਨ ਕੰਮ ਇਸ ਇਕੱਤਰ ਕੀਤੇ ਮਸਾਲੇ ਨੂੰ ਵਿਗਿਆਨਕ ਢੰਗ ਨਾਲ ਵਿਉਂਤਣਾ ਤੇ ਤਰਤੀਬਣਾ ਹੈ । ਉਨ੍ਹਾਂ ਤੋਂ ਪਹਿਲਾਂ ਹੋਏ ਸਿੱਖ ਸਾਹਿਤ ਦੇ ਕੋਸ਼ਕਾਰ ਤੇ ਟੀਕਾਕਾਰ ਜਿਵੇਂ ਕਿ ਪੰਡਤ ਤਾਰਾ ਸਿੰਘ ਨਰੋਤਮ, ਭਾਈ ਹਜ਼ਾਰਾ ਸਿੰਘ ਆਦਿ ਦੀਆਂ ਰਚਨਾਵਾਂ ਦਾ ਉਨ੍ਹਾਂ ਨੇ ਗਹਿਨ ਅਧਿਐਨ ਕੀਤਾ ਸੀ । ਪਰ ਉਨ੍ਹਾਂ ਨੂੰ ਸਭ ਤੋਂ ਵਧੇਰੇ, ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, Encyclopeadia Britanica ਦੇ ਮਾਡਲ ਨੇ ਵਧੇਰੇ ਪ੍ਰਭਾਵਤ ਕੀਤਾ । ਇਸ ਲਈ ਉਨ੍ਹਾਂ ਇਸ ਮਸਾਲੇ ਨੂੰ ਇਕ ਆਮ ਕੋਸ਼ ਦੀ ਤਰ੍ਹਾਂ ਪੇਸ਼ ਨਹੀਂ ਕੀਤਾ ਸਗੋਂ ਇਸ ਨੂੰ 'ਮਹਾਨ ਕੋਸ਼ੀ' (Encyclopeadic) ਮਾਡਲ ਦੀ ਜੁਗਤ ਅਨੁਸਾਰ ਹਰ ਪਖੋਂ ਵਿਉਂਤਣ ਦਾ ਸਾਹਸ ਪਹਿਲੀ ਵਾਰੀ ਪੰਜਾਬੀ ਭਾਸ਼ਾ ਵਿਚ ਕੀਤਾ । ਇੰਜ ਪੰਜਾਬੀ ਕੋਸ਼ਕਾਰੀ ਦੇ ਪਿੜ ਵਿਚ "ਮਹਾਨ ਕੋਸ਼", ਬਣਾਉਣ ਤੇ ਵਿਉਂਤਣ ਦੀ ਪਹਿਲ ਕਰਨ ਦਾ ਸਿਹਰਾ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੇ ਸਿਰ ਉਤੇ ਹੈ ।

### ਸ਼ਬਦ ਕ੍ਰਮ

ਪਹਿਲੇ ਕੋਸ਼ਾਂ ਵਿਚ ਦੋ ਤਰ੍ਹਾਂ ਦਾ ਸ਼ਬਦ ਕ੍ਰਮ ਮਿਲਦਾ ਹੈ; ਲੁਦੇਹਾਣਾ ਕੋਸ਼ ਤੇ ਭਾਈ ਮਈਆ ਸਿੰਘ ਵਾਲਾ, ਜਿਸ ਵਿਚ ਆਮ ਕਰਕੇ ਰੋਮਨ ਅੱਖਰਾਂ ਵਿਚ ਪੰਜਾਬੀ ਸ਼ਬਦਾਂ ਨੂੰ ਵਿਉਂਤਿਆ ਹੈ; ਦੂਜਾ ਪੰਡਤ ਤਾਰਾ ਸਿੰਘ ਨਰੋਤਮ ਤੇ ਗਿਆਨੀ ਹਜ਼ਾਰਾ ਸਿੰਘ ਵਾਲਾ ।

ਭਾਈ ਸਾਹਿਬ ਨੇ 'ਮਹਾਨ ਕੋਸ਼' ਵਿਚ 'ਅਖਰ ਕ੍ਰਮ' ਤੇ ਮਾਤ੍ਰਕ ਕ੍ਰਮ ਦੋਹਾਂ ਦੀ ਵਰਤੋਂ ਕੀਤੀ ਹੈ । ਅਖਰ ਗੁਰਮੁਖੀ ਦੇ ਵਰਤੇ ਹਨ ਅਤੇ ਕ੍ਰਮ ਵੀ ਇਸੇ ਵਾਲਾ ਹੀ ਵਰਤਿਆ ਹੈ ਜਿਵੇਂ ਕਿ:-ਅਉ, ਅਉਸਰ, ਅਉਹਠ × × ਅਇਆਨ, ਅਈਏ ਆਦਿ ।

ਸ਼ਬਦ ਜੋੜ ਅਤੇ ਉਚਾਰਨ ਕੋਸ਼ ਵਿਚ ਦੇਣਾ ਅਤੀ ਜ਼ਰੂਰੀ ਹੈ । ਪਰ ਇਹ ਗੱਲ ਉਨ੍ਹਾਂ ਭਾਸ਼ਾਵਾਂ ਉਤੇ ਵਧੇਰੇ ਢੁਕਦੀ ਹੈ ਜਿਹੜੀਆਂ ਬੋਲੀਆਂ ਜਾਂਦੀਆਂ ਹੋਣ ਜਾਂ ਜਿਨ੍ਹਾਂ ਦੀ ਸਮੱਗਰੀ ਬੋਲਾਂ ਜਾਂਦੀ ਭਾਸ਼ਾ ਤੇ ਲਿਖਤੀ ਸਾਹਿਤ ਵਿਚੋਂ ਇਕਤਰ ਕੀਤੀ ਜਾਵੇ । ਮਹਾਨ ਕੋਸ਼ ਦੀ ਸਮੱਗਰੀ ਤਾਂ ਕੇਵਲ ਲਿਖਤੀ ਸਾਹਿਤ ਵਿਚੋਂ ਲਈ ਗਈ ਹੈ । ਇਸ ਲਈ ਸ਼ਬਦ ਜੋੜ ਜੋ ਮੂਲ ਲਿਖਤੀ ਸਾਹਿਤ ਵਿਚ ਹਨ ਉਹ ਹੀ ਰਖੇ ਹਨ ਪਰ ਤਤਸਮ ਸ਼ਬਦ ਦਾ ਉਚਾਰਨ ਦੇਣ ਲਈ ਜੇ ਸ਼ਬਦ ਸੰਸਕ੍ਰਿਤ ਸੋਮੇ ਵਿਚੋਂ ਆਇਆ ਹੈ ਤਾਂ ਉਸ ਨੂੰ ਦੇਵਨਾਗਰੀ ਵਿਚ ਲਿਖ ਦਿਤਾ ਹੈ, ਜੇ ਅਰਬੀ ਜਾਂ ਫ਼ਾਰਸੀ ਸੋਮੇ ਦਾ ਹੈ ਤਾਂ ਉਸ ਨੂੰ ਅਰਬੀ ਲਿਪੀ ਵਿਚ ਵੀ ਲਿਖ ਦਿਤਾ ਹੈ :

ਜਿਵੇਂ:- ਅਖੇੜਬਿਰਤਿ ਸੰ. आखेटवृत्ति

ਅਖ਼ਲਾਕ ਅ · اخلاق

ਇਸ ਤੋਂ ਉਪਰੰਤ ਕਰਤੇ ਨੇ ਫਾਰਸੀ, ਅਰਬੀ ਤੇ ਸੰਸਕ੍ਰਿਤ ਦੇ ਕਈ ਧੁਨੀਗਰਾਮਾਂ ਨੂੰ ਪ੍ਰਗਟਾਉਣ ਲਈ ਗੁਰਮੁਖੀ ਅੱਖਰਾਂ ਨਾਲ ਕੁਝ ਵਿਸ਼ੇਸ਼ ਚਿੰਨ੍ਹ ਲਾ ਕੇ ਕੰਮ ਸਾਰਿਆ ਹੈ ਜਿਵੇਂ:-

ق = ਕ਼ ف = ਫ਼ غ = ਗ਼

ऋ = ਰਿ ष = ਸ਼ श = ਸ਼ ਆਦਿ

ਇੰਜ ਕਰਨ ਨਾਲ ਲੇਖਕ ਜਿਥੇ ਸ਼ਬਦਾਂ ਦੇ ਤਤਸਮ ਰੂਪ ਦੇ ਦਿੰਦਾ ਹੈ ਉਥੇ ਉਨ੍ਹਾਂ ਦਾ ਅਸਲੀ ਉਚਾਰਨ ਵੀ ਪਾਠਕ ਨੂੰ ਦਸ ਦਿਤਾ ਜਾਂਦਾ ਹੈ। ਭੂਮਿਕਾ ਵਿਚ ਉਚਾਰਨ ਵਿਧੀ ਦਸੀ ਹੋਈ ਹੈ ਤਾਂ ਕਿ ਪਾਠਕ ਨੂੰ ਕਿਸੇ ਭਾਂਤ ਦਾ ਭੁਲੇਖਾ ਨਾ ਲਗੇ। ਜੇ ਕਿਤੇ ਇਕੋ ਸ਼ਬਦ ਦੇ ਸ਼ਬਦ ਜੋੜਾਂ ਵਿਚ ਥੋੜ੍ਹਾ ਬਹੁਤ ਫਰਕ ਹੋਵੇ ਪਰ ਅਰਥ ਇਕੋ ਹੋਣ ਉਨ੍ਹਾਂ ਨੂੰ ਲੇਖਕ ਇਕੋ ਜਗ੍ਹਾ ਬਰੈਕਟ ਵਿਚ ਇਕੱਠਾ ਕਰ ਦਿੰਦਾ ਹੈ :

ਜਿਵੇਂ:- ਹੀਸ } — ਇਕ ਕੰਡੇਦਾਰ ਝਾੜ
ਹੀਂਸ

ਇੰਜ ਕਰਨ ਨਾਲ ਪਤਾ ਲਗ ਜਾਂਦਾ ਹੈ ਕਿ ਇਸ ਸ਼ਬਦ ਨੂੰ ਦੋ ਤਰ੍ਹਾਂ ਉਚਾਰਿਆ ਜਾਂਦਾ ਹੈ ਅਤੇ ਲਿਖਤ ਵਿਚ ਵੀ ਇਹ ਦੋ ਤਰ੍ਹਾਂ ਲਿਖਿਆ ਮਿਲਦਾ ਹੈ ਪਰ ਇਸ ਦੇ ਅਰਥ ਇਕੋ ਹਨ।

ਸ਼ਬਦਾਂ ਦੇ ਅਰਥ ਦੇਣ ਤੋਂ ਪਹਿਲਾਂ ਜੇ ਸੰਭਵ ਹੋਵੇ ਤਾਂ ਉਸ ਸ਼ਬਦ ਦਾ ਸੰਸਕ੍ਰਿਤ ਜਾਂ ਜਿਸ ਸੋਮੇ ਵਿਚੋਂ ਆਇਆ ਹੈ ਉਸ ਦਾ ਅਸਲੀ ਰੂਪ ਦਿਤ ਗਿਆ ਹੈ। ਇਸ ਤੋਂ ਅੱਗੇ ਉਸ ਸ਼ਬਦ ਦੀ ਵਿਆਕਰਣ ਦਿੱਤੀ ਹੋਈ ਹੈ।

ਜਿਵੇਂ :- ਅਫ਼ਸ਼ਾਂਦਨ ਫ਼ਾ : افشاندن

ਕ੍ਰਿ: ਬਖੇਰਨਾ, ਫੈਲਾਉਣਾ

ਕੋਸ਼ ਦਾ ਅਸਲੀ ਕੰਮ ਪਾਠਕ ਨੂੰ ਸ਼ਬਦਾਂ ਦੇ ਅਰਥ ਦੱਸਣੇ ਹਨ। ਏਥੇ ਆ ਕੇ ਅੱਛੇ ਅੱਛੇ ਕੋਸ਼ਕਾਰਾਂ ਦੇ ਪੈਰ ਵੀ ਥਿੜਕਣ ਲਗ ਪੈਂਦੇ ਹਨ। ਪਹਿਲੀ ਸ਼ਰਤ ਇਹ ਹੈ ਕਿ ਅਰਥ ਸਾਫ਼, ਠੀਕ ਅਤੇ ਸੰਕੁਚਿਤ ਰੂਪ ਵਿਚ ਦਸੇ ਜਾਣ ਤਾਂ ਕਿ ਪਾਠਕ ਨੂੰ ਕੋਈ ਭੁਲੇਖਾ ਨਾ ਪਵੇ। ਦੂਜੀ, ਜਿਥੇ ਕਿਤੇ ਕੋਈ ਵਿਸ਼ੇਸ਼ ਵਿਆਖਿਆ ਦੀ ਜ਼ਰੂਰਤ ਹੈ ਉਹ ਸੰਖੇਪ, ਢੁਕਵੀਂ ਤੇ ਸਰਲ ਹੋਵੇ। ਤੀਜੀ, ਜੇ ਲੋੜ ਹੋਵੇ ਤਾਂ ਅਰਥ ਨੂੰ ਚੰਗੀ ਤਰ੍ਹਾਂ ਸਮਝਾਣ ਲਈ ਕੋਈ ਉਦਾਹਰਣ ਵੀ ਦਿਤੀ ਜਾਵੇ ਤਾਂ ਠੀਕ ਰਹਿੰਦੀ ਹੈ। ਕਿਸੇ ਵੀ ਕੋਸ਼ ਦੀ ਮਹੱਤਤਾ ਅਤੇ ਹਰਮਨ ਪਿਆਰਤਾ ਦਾ ਆਧਾਰ ਇਸੇ ਗੱਲ ਉਤੇ ਹੀ ਹੈ ਕਿ ਉਸ ਦਾ ਕਰਤਾ ਕਿੰਨੀ ਸਰਲਤਾ, ਸਪਸ਼ਟਤਾ ਤੇ ਵੇਰਵੇ ਸਹਿਤ ਸ਼ਬਦਾਂ ਦੇ ਅਰਥਾਂ ਨੂੰ ਸਮਝਾਉਂਦਾ ਹੈ। ਪਰ ਮਹਾਨ ਕੋਸ਼ (Encyclopeadic-ਕੋਸ਼) ਅਤੇ ਆਮ ਕੋਸ਼ ਵਿਚ ਏਥੇ ਆ ਕੇ

ਵਧੇਰੇ ਫਰਕ ਪੈ ਜਾਂਦਾ ਹੈ । ਆਮ ਕੋਸ਼ ਜਿਥੇ ਅਰਥਾਂ ਨੂੰ ਸਿਧੇ ਸਾਦੇ ਤਰੀਕੇ ਨਾਲ ਸਮਝਾ ਦਿੰਦਾ ਹੈ ਉਥੇ ਮਹਾਨ ਕੋਸ਼ ਵਿਚ ਸ਼ਬਦਾਂ ਦੇ ਅਰਥਾਂ ਤੋਂ ਅੱਗੇ ਜਾ ਕੇ ਉਨ੍ਹਾਂ ਵਸਤੂਆਂ ਬਾਰੇ ਵੀ ਵਿਸਥਾਰ ਸਹਿਤ ਦਸਿਆ ਜਾਂਦਾ ਹੈ ਜਿਸ ਲਈ ਇਹ ਸ਼ਬਦ ਆਮ ਵਰਤਿਆ ਜਾਂਦਾ ਹੈ ।

ਉਪਰੋਕਤ ਦਸੇ ਪੱਖਾਂ ਤੋਂ ਜੇ 'ਮਹਾਨ ਕੋਸ਼' ਦਾ ਅਧਿਅਨ ਕੀਤਾ ਜਾਏ ਤਾਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਇਕ ਅਤੀ ਪ੍ਰਬੀਨ ਕੋਸ਼ਕਾਰ ਸਨ । ਉਨ੍ਹਾਂ ਨੇ ਹਰ ਸ਼ਬਦ ਦੇ ਅਰਥਾਂ ਨੂੰ ਬਹੁਤ ਸੋਹਣੇ ਢੰਗ ਨਾਲ ਪੇਸ਼ ਕੀਤਾ ਹੈ । ਹਰ ਸ਼ਬਦ ਦੇ ਅਰਥਾਂ ਦਾ ਸੀਮਾਂਟਿਕ ਸਪੈਕਟਰਮ (**Spectrum**) ਪੂਰਨ ਵੇਰਵੇ ਸਹਿਤ ਦੱਸਣ ਦਾ ਯਤਨ ਕੀਤਾ ਗਿਆ ਹੈ । ਇਸ ਪੱਖੋਂ ਮਹਾਨ ਕੋਸ਼ ਦੇ ਸ਼ਬਦਾਂ ਨੂੰ ਅਸੀਂ ਨਿਮਨ ਲਿਖਤ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ :

(ੳ) ਪੁਰਾਤਨ ਭਾਰਤੀ ਇਤਿਹਾਸਕ, ਮਿਥਿਹਾਸਕ, ਧਾਰਮਕ ਤੇ ਨੈਤਿਕ ਸੰਕਲਪ ਆਤਮਕ ਸ਼ਬਦਾਵਲੀ

(ਅ) ਇਤਿਹਾਸਕ, ਭੂਗੋਲਕ ਸ਼ਬਦਾਵਲੀ

(ੲ) ਬਨਾਸਪਤ ਤੇ ਚਕਿਤਸਾ ਸੰਬੰਧੀ ਸ਼ਬਦਾਵਲੀ

(ਸ) ਪੁਰਾਤਨ ਸੰਗੀਤ, ਖਗੋਲ ਆਦਿ ਸੰਬੰਧੀ ਸ਼ਬਦਾਵਲੀ

(ਹ) ਆਮ ਸ਼ਬਦਾਵਲੀ

ਜਿਥੋਂ ਤਕ ਪਹਿਲੀ ਕਿਸਮ ਦੀ ਸ਼ਬਦਾਵਲੀ ਦਾ ਸੰਬੰਧ ਹੈ ਇਸ ਦੇ ਅਰਥਾਂ ਨੂੰ ਦਸਣ ਲਈ ਰਿਗਵੇਦ ਤੋਂ ਲੈ ਕੇ ਅਜ ਤਕ ਦੇ ਭਾਰਤੀ ਇਤਿਹਾਸ, ਮਿਥਿਹਾਸ, ਧਾਰਮਿਕ ਤੇ ਨੈਤਿਕ ਗ੍ਰੰਥਾਂ ਦਾ ਗਹਿਨ ਅਧਿਐਨ ਹੋਣਾ ਜ਼ਰੂਰੀ ਹੈ । ਭਾਈ ਸਾਹਿਬ ਦਾ ਇਸ ਪੱਖੋਂ ਗਿਆਨ ਅਦੁਤੀ ਸੀ । ਇਹ ਗੱਲ ਇਸ ਕੋਸ਼ ਵਿਚ ਅਜਿਹੀ ਸ਼ਬਦਾਵਲੀ ਦੇ ਦਿਤੇ ਅਰਥਾਂ ਤੋਂ ਭਲੀ ਭਾਂਤ ਸਿੱਧ ਹੋ ਜਾਂਦੀ ਹੈ ਜਿਵੇਂ ਕਿ :-

ਸਿਖੰਡਿ
ਸਿਖੰਡੀ } ਸੰ—ਸ਼ਿਖਣਿਡਨ੍—ਸ਼ਿਖਿੰਡਿਨ੍ ਵਿ–ਚੋਟੀ ਵਾਲਾ । 2–ਸੰਗਜ–ਮੋਰ ।

3–ਫੰਘਾਂ ਵਾਲਾ ਤੀਰ । 4–ਮੁਰਗਾ । 5–ਵੇਲਿ, ਲਤਾ, "ਘਟੰਤ ਬਸੁਧਾ ਗਿਰਿ ਤਰੁ ਸਿਖੰਡੰ". (ਸਹਸ : ਮ: ਪ) 6–ਕਾਸ਼ੀ ਦੇ ਰਾਜੇ ਦੀ ਪੁਤ੍ਰੀ ਅੰਬਾ, ਜਿਸ ਨੂੰ ਭੀਸ਼ਮ ਪਿਤਾਮਾ ਜਿੱਤਕੇ ਆਪਣੇ ਭਾਈ ਵਿਚਿਤ੍ਰਵੀਰਯ ਲਈ ਲਿਆਇਆ ਸੀ, ਪਰ ਅੰਬਾ ਨੇ ਉਸ ਨੂੰ ਵਰਨਾ ਨਾ ਚਾਹਿਆ ਕਿਉਂਕਿ ਉਹ ਸ਼ਾਲ੍ਵ ਨੂੰ ਮਨੋ ਪਤੀ ਧਾਰ ਚੁਕੀ ਸੀ, ਦੇਖੋ ਅੰਬਾ ।

"ਅੰਬਾ ਨੇ ਬਿਨਾ ਪਤੀ ਦੁੱਖ ਵਿਚ ਉਮਰ ਵਿਤਾਈ, ਭੀਸ਼ਮ ਤੋਂ ਬਦਲਾ ਲੈਣ ਲਈ ਇਹ ਰਾਜਾ ਦ੍ਰੁਪਤ ਦੀ ਪੁਤ੍ਰੀ ਹੋ ਕੇ ਜਨਮੀ, ਅਰ ਇਕ ਯਕ੍ਸ਼ ਦੀ ਕ੍ਰਿਪਾ ਕਰਕੇ ਆਦਮੀ ਦੀ ਸ਼ਕਲ ਵਿਚ ਪਲਟੀ ਗਈ ਅਤੇ ਨਾਉਂ ਸ਼ਿਖੰਡੀ ਹੋਇਆ.ਜਦੋਂ ਕੁਰੁਛੇਤ੍ਰ ਦੇ ਜੰਗ ਵਿੱਚ ਭੀਸ਼ਮ ਅਰਜੁਨ ਦੇ ਮੁਕਾਬਲੇ ਤੇ ਆਇਆ ਤਦ ਸ਼ਿਖੰਡੀ ਅਰਜੁਨ ਦੇ ਅੱਗੇ ਆ ਖਲੋਤਾ,

ਭੀਸ਼ਮ ਨੇ ਉਸ ਨੂੰ ਆਪਣੀ ਭਰਜਾਈ ਜਾਣਕੇ ਵਾਰ ਨਾ ਕੀਤੇ, ਇਤਨੇ ਵਿਚ ਅਰਜੁਨ ਨੇ ਭੀਸ਼ਮ ਨੂੰ ਤੀਰਾਂ ਨਾਲ ਪਰੋ ਦਿੱਤਾ, ਜਿਸ ਤੀਰ ਨਾਲ ਭੀਸ਼ਣਪਿਤਾਮਾ ਰਣ ਵਿੱਚ ਡਿੱਗਾ ਉਹ ਸ਼ਿਖੰਡੀ ਦਾ ਹੀ ਚਲਾਇਆ ਹੋਇਆ ਸੀ ।"

ਹੁਣ ਉਪਰੋਕਤ ਦਿਤੇ ਅਰਥਾਂ ਦੀ ਵਿਉਂਤ-ਵਿਧੀ ਨੂੰ ਜੇ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਕਰਤਾ ਪਹਿਲਾਂ ਸ਼ਬਦ ਦੇ ਆਮ ਵੱਖੋ ਵੱਖ ਅਰਥ ਦਿੰਦਾ ਹੈ ਅਤੇ ਇਨ੍ਹਾਂ ਅਰਥਾਂ ਦੀ ਵਿਆਖਿਆ ਲਈ ਜੇ ਕੋਈ ਤੁਕ ਦੇਣੀ ਪਵੇ ਤਾਂ ਉਹ ਵੀ ਦਿਤੀ ਜਾਂਦੀ ਹੈ । ਇਸ ਤੋਂ ਬਾਦ ਇਸ ਸ਼ਬਦ ਦਾ ਮਿਥਿਹਾਸ ਵਿਚ ਕੀ ਪ੍ਰਸੰਗ ਹੈ ਉਸ ਬਾਰੇ ਮਹਾਭਾਰਤ ਵਿਚਲੀਆਂ ਘਟਨਾਵਾਂ ਤੇ ਮਿਥਿਹਾਸ ਦਾ ਵੇਰਵਾ ਦਸ ਕੇ ਪਾਠਕ ਨੂੰ ਸ਼ਬਦ ਦਾ ਮਿਥਿਹਾਸਕ ਤੇ ਇਤਿਹਾਸਕ ਪ੍ਰਸੰਗ ਵੇਰਵੇ ਸਹਿਤ ਦੱਸ ਦਿਤਾ ਹੈ । ਇਤਨੀ ਜਾਣਕਾਰੀ ਪ੍ਰਾਪਤ ਕਰਕੇ ਪਾਠਕ ਦੀ ਹਰ ਪੱਖੋਂ ਸੰਤੁਸ਼ਟੀ ਹੋ ਜਾਂਦੀ ਹੈ ।

ਜਦੋਂ ਕਦੇ ਸ਼ਬਦ ਦਾ ਅਰਥ ਕਿਸੇ ਵਿਸ਼ੇਸ਼ ਸੀਮਾਂਟਿਕ ਪਰਿਵਰਤਨ ਵਿਚ ਆ ਚੁਕਿਆ ਹੋਵੇ, ਉਥੇ ਭਾਈ ਸਾਹਿਬ ਉਸ ਦੇ ਅਰਥ ਬਹੁਤ ਹੀ ਸੁਚੱਜਤਾ ਨਾਲ ਪ੍ਰਸੰਗ ਦੱਸ ਕੇ ਸਮਝਾਉਂਦੇ ਹਨ ਜਿਵੇਂ :

ਸਿੱਖ : ਸੰ. ਸ਼ਿਸ਼੍ਯ, ਦੇਖੋ ਸਿਖ । 2 ਗੁਰੁਸਿੱਖ, ਸਿੱਖਧਰਮ ਧਾਰੀ. ਦੇਖੋ ਸਿੱਖਧਰਮ.

"ਸਤਿ ਸੰਤੋਖ ਦਯਾ ਧਰਮ ਨਾਮ ਦਾਨ ਇਸਨਾਨ ਦਿੜਾਯਾ ।
ਗੁਰੁਸਿਖ ਲੈ ਗੁਰੁਸਿੱਖ ਸਦਾਯਾ." (ਭਾਗੁ) "ਗੁਰਉਪਦੇਸ਼ ਪਰਵੇਸ਼ ਰਿਦ ਅੰਤਰ ਹੈ, ਸਬਦ ਸੁਰਤਿ ਸੋਈ ਸਿੱਖ ਜਗ ਜਾਨੀਐ (ਭਾਗੁ ਕ)
ਜੈਸੇ ਪਤਿਬ੍ਰਤਾ ਪਰਪੁਰਖੈ ਨ ਦੇਖ੍ਯੋ ਚਾਹੈ
ਪੂਰਨ ਪਤੀਬ੍ਰਤਾ ਕੈ ਪਤਿ ਹੀ ਮੈ ਧਿਯਾਨ ਹੈ,
ਸਰ ਸਰਿਤਾ ਸਮੁਦ੍ਰ ਚਾਤ੍ਰਿਕ ਨ ਚਾਹੈ ਕਾਹੂ
ਆਸ ਘਨਬੂੰਦ ਪ੍ਰਿਯ ਪ੍ਰਿਯ ਗੁਨਗਾਨ ਹੈ,
ਦਿਨਕਰ ਓਰ ਭੋਰ ਚਾਹਤ ਨਹੀਂ ਚਕੋਰ
ਮਨ ਬਚ ਕ੍ਰਮ ਹਿਮਕਰ ਪ੍ਰਿਯ ਪ੍ਰਾਨ ਹੈ,
ਤੈਸੇ ਗੁਰਸਿੱਖ ਆਨ ਦੇਵ ਸੇਵ ਰਹਿਤ, ਪੇ-
ਸਹਿਜ ਸੁਭਾਵ ਨ ਅਵੱਗਯਾ ਅਭਿਮਾਨ ਹੈ." (ਭਾਗੁ ਕ)

ਉਪਰੋਕਤ ਵਿਸ਼ੇਸ਼ ਸੰਕਲਪੀ ਸ਼ਬਦ ਦਾ ਅਰਥ ਦਸਣ ਵਿਚ ਕਰਤੇ ਨੇ ਕਮਾਲ ਕੀਤੀ ਹੈ । ਸਿੱਖ ਦੀ ਪਰਿਭਾਸ਼ਾ ਭਾਈ ਗੁਰਦਾਸ ਤੋਂ ਵਧ ਕੌਣ ਕਰ ਸਕਦਾ ਸੀ । ਉਪਰੋਕਤ ਟੂਕਾਂ ਵਿਚ ਸਿੱਖ ਦੇ ਅਰਥਾਂ ਦੇ ਸੀਮਾਂਟਿਕ ਲੱਛਣ (Features) ਸਾਰੇ ਦੇ ਸਾਰੇ ਆ ਜਾਂਦੇ ਹਨ । ਇਹ ਦਸਦਿਆਂ ਹੋਇਆਂ ਕੋਸ਼ਕਾਰ ਆਪ ਪਾਠਕ ਤੇ ਅਰਥ ਦਸਣ ਵਾਲੇ ਦੇ ਵਿਚਕਾਰ ਨਹੀਂ ਆਉਂਦਾ । ਸਗੋਂ ਇਹ ਅਰਥ ਤੇ ਵਿਆਖਿਆ ਪੜ੍ਹ ਕੇ ਪਾਠਕ ਜੇ ਚਾਹੇ ਤਾਂ ਅਗੇ ਭਾਈ ਗੁਰਦਾਸ ਦੀਆਂ ਹੋਰ ਰਚਨਾਵਾਂ ਇਸ ਸੰਬੰਧ ਵਿਚ ਪੜ੍ਹ ਸਕਦਾ ਹੈ । ਇਸ ਤਰ੍ਹਾਂ ਲੇਖਕ ਬੜੀ ਬਰੀਕੀ ਨਾਲ ਤੇ ਕਲਾਮਈ ਢੰਗ ਨਾਲ ਅਰਥਾਂ ਨੂੰ ਸਮਝਾਉਣ ਦਾ ਯਤਨ ਕਰਦਾ ਹੋਇਆ ਪਾਠਕ ਨੂੰ ਅਰਥਾਂ ਦੇ ਸਰੋਤ ਤਕ ਵੀ ਲੈ ਜਾਂਦਾ ਹੈ ।

ਦੂਜੀ ਤਰ੍ਹਾਂ ਦੀ ਸ਼ਬਦਾਵਲੀ ਇਤਿਹਾਸ ਤੇ ਭੂਗੋਲ ਨਾਲ ਸੰਬੰਧਤ ਹੈ । ਇਸ ਬਾਰੇ ਭਾਈ ਸਾਹਿਬ ਬਹੁਤ ਵੇਰਵੇ ਨਾਲ ਸਮਝਾਉਂਦੇ ਹਨ । ਇਸ ਸੰਬੰਧ ਵਿਚ ਮਹਾਨ ਕੋਸ਼ ਵਿਚ ਦੱਸੇ ਕਿਸੇ ਗੁਰਦੁਆਰੇ, ਧਾਰਮਕ ਸਥਾਨ ਜਾਂ ਕਿਸੇ ਇਤਿਹਾਸਕ ਵਿਅਕਤੀ ਜਿਵੇਂ ਬਾਬਾ ਆਲਾ ਸਿੰਘ, ਅਕਬਰ, ਜਹਾਗੀਰ ਆਦਿਕ ਦੇ ਇੰਦਰਾਜ ਨੂੰ ਪੜ੍ਹਕੇ ਪਤਾ ਲਗਦਾ ਹੈ ਕਿ ਲੇਖਕ ਨੇ ਕਿਵੇਂ ਸਿੱਧੇ ਸਾਦੇ, ਸਰਲ ਤੇ ਵੇਰਵੇ ਸਹਿਤ ਵਧ ਤੋਂ ਵਧ ਸੂਚਨਾ ਦੇਣ ਦਾ ਯਤਨ ਕੀਤਾ ਹੈ । ਏਥੇ ਹੀ ਬਸ ਨਹੀਂ ਸਗੋਂ ਤਸਵੀਰ ਅਤੇ ਨਕਸ਼ਿਆਂ ਰਾਹੀਂ ਵੀ ਪਾਠਕ ਦੀ ਜਾਨਣ ਦੀ ਅਕਾਂਖਿਆ ਨੂੰ ਸੰਤੁਸ਼ਟ ਕਰਨ ਦਾ ਹਰ ਯਤਨ ਕੀਤਾ ਹੈ ।

ਇਵੇਂ ਜਿਵੇਂ ਬਨਸਪਤੀ ਤੋਂ ਚਕਿਤਸਾ ਨਾਲ ਸੰਬੰਧਤ ਸ਼ਬਦਾਂ ਸੰਬੰਧੀ ਇੰਦਰਾਜਾਂ ਨੂੰ ਪੜ੍ਹਕੇ ਪਾਠਕ ਕਰਤੇ ਦੀ ਸਰਬੰਗੀ ਜਾਣਕਾਰੀ ਤੋਂ ਪ੍ਰਭਾਵਤ ਹੋਏ ਬਿਨਾ ਨਹੀਂ ਰਹਿ ਸਕਦਾ । ਬਿਮਾਰੀਆਂ ਅਤੇ ਉਨ੍ਹਾਂ ਦੇ ਇਲਾਜ ਸੰਬੰਧੀ ਦਿੱਤੇ ਗਿਆਨ ਤੋਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਨੇ ਕੋਸ਼ ਲਿਖਣ ਤੋਂ ਪਹਿਲਾਂ ਕਿਤਨੀ ਭਾਂਤ ਦੇ ਗ੍ਰੰਥਾਂ ਦਾ ਗਹਿਨ ਅਧਿਐਨ ਕੀਤਾ ਹੋਵੇਗਾ । ਭਾਰਤ ਵਿਚ ਸੰਗੀਤ ਸੰਬੰਧੀ ਅਤੇ ਖਗੋਲ ਦੇ ਬਹੁਤ ਸਾਰੇ ਗ੍ਰੰਥ ਲਿਖੇ ਹੋਏ ਹਨ । ਮਹਾਨ ਕੋਸ਼ ਦੇ ਕਿਸੇ ਵੀ ਸੰਗੀਤ ਸੰਬੰਧੀ ਸ਼ਬਦ ਦੇ ਦਿੱਤੇ ਅਰਥਾਂ ਨੂੰ ਜੇ ਪੜ੍ਹਿਆ ਜਾਵੇ ਤਾਂ ਅਨੁਭਵ ਹੁੰਦਾ ਹੈ ਕਿ ਕਰਤੇ ਨੇ ਇਸ ਸੰਬੰਧ ਵਿਚ ਹਰ ਮਿਲਦੇ ਗ੍ਰੰਥ ਨੂੰ ਵਾਚਿਆ ਹੋਇਆ ਹੀ ਨਹੀਂ ਸਗੋਂ ਸੰਗੀਤ ਵਿਦਿਆ ਦੇ ਨਿਜੀ ਤਜਰਬੇ ਦਾ ਸਹਾਇਤਾ ਨਾਲ ਇਸ ਸੰਬੰਧ ਵਿਚ ਆਏ ਹਰ ਰਹਿਸ ਤੇ ਮਰਮ ਨੂੰ ਉਹ ਸਰਲ ਤੇ ਸਾਦੇ ਢੰਗ ਨਾਲ ਸਮਝਾ ਜਾਂਦੇ ਹਨ । ਖਗੋਲਕ ਵਿਦਿਆ ਦੇ ਸੰਬੰਧ ਵਿਚ ਦਿੱਤੀ ਜਾਣਕਾਰੀ ਵੀ ਉਪਰੋਕਤ ਕਥਨ ਦੀ ਪ੍ਰੋੜਤਾ ਕਰਦੀ ਹੈ ।

ਜਿਥੋਂ ਤਕ ਆਮ ਸ਼ਬਦਾਵਲੀ ਦਾ ਸੰਬੰਧ ਹੈ ਭਾਈ ਸਾਹਿਬ ਉਨ੍ਹਾਂ ਦੇ ਅਰਥ ਦੇਣ ਤੋਂ ਪਹਿਲਾਂ ਉਨ੍ਹਾਂ ਦੇ ਅਸਲੀ ਰੂਪ, ਵਿਆਕਰਣਕ ਸੂਚਨਾ ਅਤੇ ਫੇਰ ਅਰਥ ਦੱਸਕੇ ਬਸ ਕਰ ਜਾਂਦੇ ਹਨ । ਕਈ ਵਾਰੀ ਅਜਿਹਾ ਸ਼ਬਦ ਸਾਹਿਤ ਵਿਚ ਕਿਥੇ ਆਇਆ ਹੈ, ਇਹ ਸੂਚਨਾ ਨਹੀਂ ਦਿੰਦੇ ।

'ਮਹਾਨ ਕੋਸ਼' ਦਾ ਕਰਤਾ ਪੰਜਾਬੀ ਮਨ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਇਸ ਨਾਲ ਸੰਬੰਧਤ ਸਾਹਿਤ ਨੂੰ ਸਮਝਣ ਦੀ ਭੁਖ ਨੂੰ ਤ੍ਰਿਪਤ ਨਹੀਂ ਕਰਦਾ ਸਗੋਂ ਉਸ ਨੂੰ ਆਪਣੇ ਅਤੀ ਅਮੀਰ ਪਰੰਪਰਕ ਵੇਦਕ ਸੰਸਕ੍ਰਿਤੀ ਦੇ ਯੁਗਾਂ ਯੁਗਾਂ ਬਦਲਦੇ ਰੂਪਾਂ, ਮਰਮਾ, ਰਹਿਸਾਂ, ਵਿਚਾਰਾਂ, ਸੰਕਲਪਾਂ, ਚਿੰਤਨਾਂ ਅਤੇ ਗਿਆਨ ਪ੍ਰਵਾਹਾਂ ਨਾਲ ਵਿਗਿਆਨਕ ਤੇ ਹੁਨਰੀ ਤਰੀਕੇ ਨਾਲ ਜੋੜ ਦਿੰਦਾ ਹੈ । ਇੰਜ ਸਿੱਖ ਪਰੰਪਰਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਹਾਨ ਸੁਨੇਹਾ ਜਿਥੇ ਵੇਦਕ ਸੰਸਕ੍ਰਿਤੀ ਨਾਲ ਜੋੜ ਕੇ ਸ਼ਮਝਾਇਆ ਗਿਆ ਹੈ, ਉਥੇ ਇਸ ਦੇ ਵਿਚਲੀ ਸਭਿਆਚਾਰਕ ਸਮਾਜਕ ਤੇ ਜੁਗ ਪਲਟਾਓ ਗਤੀਸ਼ੀਲਤਾ ਦੇ ਜਦੋਂ ਪਾਠਕ ਦਰਸ਼ਨ ਕਰਦਾ ਹੈ ਤਾਂ ਉਸ ਨੂੰ ਸਿੱਖ ਧਰਮ ਅਤੇ ਸਿਖ ਚਿੰਤਨ ਦੀ ਮਹਤਵ-ਪੂਰਨ ਸੀਮਾਂਟਿਕ ਵਿਲੱਖਣਤਾਵਾਂ ਦਾ ਭਲੀ ਭਾਂਤ ਗਿਆਨ ਹੋ ਜਾਂਦਾ ਹੈ । ਕੋਸ਼ਕਾਰੀ ਵਿਚ ਸੂਖਮ ਸੀਮਾਂਟਿਕ ਵਿਲੱਖਣਤਾਵਾਂ ਨੂੰ ਵਖਰਿਆ ਕੇ ਦਸਣਾ ਹੀ ਸਭ ਤੋਂ ਮਹਤਵ-

ਪੂਰਣ ਗੱਲ ਹੁੰਦੀ ਹੈ, ਇਸ ਪੱਖੋਂ ਭਾਈ ਕਾਨ੍ਹ ਸਿੰਘ ਜੀ ਦਾ ਕੋਈ ਹੋਰ ਕੋਸ਼ਕਾਰ ਮੁਕਾਬਲਾ ਨਹੀਂ ਕਰ ਸਕਦਾ।

"ਮਹਾਨ ਕੋਸ਼" ਭਾਈ ਸਾਹਿਬ ਦੀ ਇਕ ਅਦੁਤੀ ਰਚਨਾ ਹੈ ਜਿਸ ਵਿਚ ਰਿਗਵੇਦ ਤੋਂ ਲੈ ਕੇ 19ਵੀਂ ਸਦੀ ਤਕ ਭਾਰਤੀ ਚਿੰਤਨ, ਇਤਿਹਾਸ, ਮਿਥਿਹਾਸ ਅਤੇ ਗਿਆਨ ਸੰਕਲਿਤ ਕੀਤਾ ਹੋਇਆ ਹੈ। 1930 ਤੋਂ ਲੈ ਕੇ ਹੁਣ ਤਕ 'ਮਹਾਨ ਕੋਸ਼' ਜਿਹੀ ਰਚਨਾ ਪੰਜਾਬੀ ਵਿਚ ਤਾਂ ਕੀ ਸਗੋਂ ਨਵੀਨ ਭਾਰਤੀ ਭਾਸ਼ਾਵਾਂ ਵਿਚ ਵੀ ਵਿਰਲੀਆਂ ਹੀ ਹੋਣਗੀਆਂ। ਕੋਈ ਵੀ ਪੰਜਾਬੀ ਕੋਸ਼ ਜਾਂ ਸਿੱਖ ਧਰਮ ਸੰਬੰਧੀ ਕੋਸ਼ ਇਸ ਰਚਨਾ ਦੀ ਸਹਾਇਤਾ ਤੋਂ ਬਿਨਾਂ ਪੂਰਨ ਨਹੀਂ ਸਮਝਿਆ ਜਾ ਸਕਦਾ।

REFERENCES :


1. Bahari, H. 1980 — Bibliography of Dictionaries in Hindi (Paper presented : All India Symposium on Perspectives in Indian Lexiography held at Trivandrum.)
2. Bailey, T. G. 1919 — English-Punjabi Vocabulary, Calcutta.
3. Capt. Starkey, 1849 — Dictionary of English and Punjabee, Calcutta.
4. Chakradhara Rao, L, 1980 — A babliography of Telugu Lexicons. Paper presented S.P.I. L. Trivandrum.
5. Chittranjan, 1980 — Monolingual lexicons in Malayalm. Paper presented S.P.I.L. Trivandrum.
6. Jukes, A. 1980 — Dictionary of the Jatki or Western Punjabi Language Lahore.
7. Karandikar, V. R., 1980. — Lexicon of Marathi. Paper presented S.P.I.L. Trivandrum.
8. Ludhiana Mission, 1845. — Dictionary of the Punjabi Language, Ludhiana.
9. Obrien, E. 1880 — Glossary of the Multani Language, Lahore.
10. Rose, H. A. — A Grammer and dictionary of Kanawari.

11. Sandhu, B. S., 1980 — Panjabi Lexicography. Paper presented S.P.I.L. Trivandrum.

12. Subhash, N. 1980 — Bi-lingual Dictionaries Treating. Malayalam as source or Target Languages. Paper presented S.P.I.L. Trivandrum.

13. Vyas Yogendra, 1980 — Gujrati Lexicons. Paper presented S.P.I.L. Trivandrum.

14. Vekantasubbiah, G. 1980 — Lexicography in Kannada Paper presented S.P.I.L. Trivandrum.

15. Wilson, James — Shahpuri Kangri Glossary.

## 2. ਭਾਈ ਕਾਨ੍ਹ ਸਿੰਘ ਨਾਭਾ ਦਾ ਗੱਦ ਸਾਹਿੱਤ

ਪਿਆਰ ਸਿੰਘ (ਡਾ.)

ਭਾਈ ਕਾਨ੍ਹ ਸਿੰਘ ਨਾਭਾ ਉਨ੍ਹਾਂ ਅੱਧੀ ਕੁ ਦਰਜਨ ਲੇਖਕਾਂ ਵਿਚੋਂ ਹਨ ਜਿਨ੍ਹਾਂ ਪੰਜਾਬੀ ਸਾਹਿੱਤ ਦੇ ਸੰਕ੍ਰਾਂਤੀ ਕਾਲ ਵਿਚ ਪੰਜਾਬੀ ਭਾਸ਼ਾ ਤੇ ਗੱਦ ਦਾ ਠੁਕ ਬੰਨ੍ਹਣ ਵਿਚ ਬਹੁਤ ਮਹੱਤਵਪੂਰਨ ਹਿੱਸਾ ਪਾਇਆ। ਪਰ, ਜਿੱਥੇ ਸ਼ਰਧਾ ਰਾਮ ਫਿਲੌਰੀ, ਲਾਲਾ ਬਿਹਾਰੀ ਲਾਲ ਪੁਰੀ, ਪ੍ਰੋਫ਼ੈਸਰ ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ ਤੇ ਗਿਆਨੀ ਦਿੱਤ ਸਿੰਘ ਇਸ ਖੇਤਰ ਦੇ ਜਾਣੇ ਪਛਾਣੇ ਨਾਂ ਹਨ, ਭਾਈ ਕਾਨ੍ਹ ਸਿੰਘ ਨਾਭਾ ਨੂੰ ਪੰਜਾਬੀ ਗੱਦ-ਖੇਤਰ ਦੇ ਉਸਰੱਈਆ ਰੂਪ ਵਿਚ ਬਹੁਤ ਘਟ ਚਿਤਾਰਿਆ ਗਇਆ ਹੈ। ਉਨ੍ਹਾਂ ਦੀ ਕਲਾਸਿਕੀ ਰਚਨਾ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਤਾਂ ਇੱਨੀ ਪ੍ਰਸਿੱਧ ਹੈ ਕਿ ਕੋਈ ਹੀ ਪੰਜਾਬੀ ਦਾ ਪਾਠਕ ਇਸ ਤੋਂ ਅਣਜਾਣ ਤੇ ਇਸ ਦੀ ਸੰਦਰਭ-ਪੁਸਤਕ ਵਜੋਂ ਉਪਯੋਗਿਤਾ ਤੋਂ ਮੁਨਕਿਰ ਹੋਵੇਗਾ ਪਰੰਤੂ ਉਨ੍ਹਾਂ ਦੀਆਂ ਦੂਜੀਆਂ ਡੇਢ ਦੋ ਦਰਜਨ ਰਚਨਾਵਾਂ ਹਾਲੀ ਤਕ ਉਸ ਡੂੰਘੇਰੇ ਅਧਿਐਨ ਦਾ ਵਿਸ਼ਾ ਨਹੀਂ ਬਣੀਆਂ ਜਿਸ ਦੀਆਂ ਕਿ ਇਹ ਹਰ ਤਰ੍ਹਾਂ ਹੱਕਦਾਰ ਹਨ। ਇਸ ਦਾ ਇਕ ਕਾਰਣ ਇਨ੍ਹਾਂ ਦਾ ਸਿਖ ਸੰਪ੍ਰਦਾਇ ਤੇ ਧਾਰਮਿਕ ਜਗਤ ਨਾਲ ਸੰਬੰਧਿਤ ਹੋਣਾ ਹੈ ਅਤੇ ਦੂਸਰਾ ਪੰਜਾਬੀ ਪਾਠਕਾਂ ਦਾ ਆਮ ਤੌਰ ਤੇ ਭਾਸ਼ਾ ਦੀ ਉਸ ਵਿਸ਼ੁੱਧਤਾ, ਭਾਸ਼ਾ ਦੇ ਉਸ ਠੁਕ, ਪ੍ਰਤੀ ਅਚੇਤ ਹੋਣਾ ਹੈ ਜਿਸ ਦਾ ਕਿ ਇਹ ਸਨਮਾਨ ਯੋਗ ਮਾਡਲ ਹਨ। ਇਨ੍ਹਾਂ ਦੋਹਾਂ ਤੋਂ ਬਿਨਾਂ ਇਕ ਹੋਰ ਤੀਸਰਾ ਕਾਰਣ ਪੰਜਾਬੀ ਸਾਹਿੱਤ ਦੇ ਵਿਦਿਆਰਥੀਆਂ ਤੇ ਲੇਖਕਾਂ ਦਾ ਪੁਰਾਣੇ ਕਾਵਿ-ਅਨੁਸ਼ਾਸਨਾਂ ਤੋਂ ਉਪਰਾਮ ਹੋ ਜਾਣਾ ਹੈ। ਅੱਜ ਦਾ ਪੰਜਾਬੀ ਲੇਖਕ ਕਾਵਿ-ਸ਼ਾਸਤ੍ਰ ਜਾਂ ਛੰਦ-ਸ਼ਾਸਤ੍ਰ ਜਾਂ ਭਾਸ਼ਾਈ ਅਨੁਸ਼ਾਸਨਾਂ ਤੋਂ ਵਿਦ੍ਰੋਹ ਦੀ ਹੱਦ ਤਕ ਬੇ-ਨਿਆਜ਼ ਹੈ ਤੇ ਭਾਈ ਕਾਨ੍ਹ ਸਿੰਘ ਨਾਭਾ ਦੀ ਗੱਦ-ਰਚਨਾ ਦਾ ਆਨੰਦ ਮਾਣਨ ਲਈ ਇਹੀ ਕੁਝ ਕੁ ਵਿਸ਼ੇਸ਼ ਖੇਤਰ ਹਨ।

ਭਾਈ ਕਾਨ੍ਹ ਸਿੰਘ ਨਾਭਾ ਦਾ ਸਾਹਿੱਤਕ ਜੀਵਨ 1884 ਈ. ਵਿਚ ਮਹਾਰਾਜਾ ਹੀਰਾ ਸਿੰਘ ਦੀ ਫ਼ਰਮਾਇਸ਼ ਉਪਰ **ਰਾਜ ਧਰਮ** ਨਾਂ ਦੀ ਰਾਜਨੀਤੀ ਬਾਰੇ ਪੁਸਤਕ ਲਿਖਣ ਤੋਂ ਸ਼ੁਰੂ ਹੋਇਆ। ਇਹ ਪੁਸਤਕ ਉਸ ਵੇਲੇ ਦੇ ਰਿਵਾਜ ਮੁਤਾਬਕ ਹਿੰਦਵੀ ਜਾਂ ਬ੍ਰਜ-ਲੱਦੀ ਮਿਸ਼੍ਰਿਤ ਭਾਸ਼ਾ ਵਿਚ ਰਚੀ ਗਈ ਸੀ। ਉਸ ਵਕਤ ਭਾਈ ਸਾਹਿਬ ਦੀ ਆਯੂ ਕੋਈ 23 ਕੁ ਵਰ੍ਹਿਆਂ ਦੀ ਸੀ। ਰਾਜਨੀਤੀ ਸੰਬੰਧੀ ਉਨ੍ਹਾਂ ਦਾ ਆਪਣਾ ਗਿਆਨ ਚੋਖਾ ਅਲਪ ਸੀ, ਪਰੰਤੂ ਜਿਸ ਮਹਾਰਾਜੇ ਦੇ ਕਹਿਣ ਉਪਰ ਉਨ੍ਹਾਂ ਇਸ ਦੇ ਰਚਨ ਦਾ ਬੀੜਾ ਚੁਕਿਆ ਸੀ, ਉਹ ਇਸ ਖੇਤਰ ਦਾ ਇਕ ਪ੍ਰੌੜ੍ਹ ਵਿਦਵਾਨ ਸੀ। ਇਸ ਲਈ ਪੁਸਤਕ ਵਿਚ ਪ੍ਰਸਤੁਤ ਖਿਆਲ ਬਹੁਤ ਕਰਕੇ ਮਹਾਰਾਜਾ ਹੀਰਾ ਸਿੰਘ ਦੇ ਸਨ। ਭਾਸ਼ਾ ਇਸ ਗ੍ਰੰਥ ਦੀ ਹਿੰਦਵੀ

ਸੀ । ਜਿਸ ਵਿਚ ਲਿਖਣ ਦਾ ਉਸ ਵਕਤ ਆਮ ਰਿਵਾਜ ਸੀ ।

ਭਾਈ ਸਾਹਿਬ ਦੀ ਕਲਮ ਤੋਂ ਦੂਜੀ ਰਚਨਾ 1888 ਈ. ਵਿਚ ਪ੍ਰਾਪਤ ਹੋਈ । ਜਦੋਂ ਭਾਈ ਕਾਨ੍ਹ ਸਿੰਘ ਹਿਰਦੇ ਰਾਮ ਰਚਿਤ 'ਹਨੂਮਾਨ ਨਾਟਕ' ਟਿੱਕਾ ਰਿਪੁਦਮਨ ਸਿੰਘ ਨੂੰ ਪੜ੍ਹਾਇਆ ਕਰਦੇ ਸਨ ਤਾ ਮਹਾਰਾਜਾ ਹੀਰਾ ਸਿੰਘ, ਕੋਲ ਬੈਠ ਕੇ ਭਾਈ ਸਾਹਿਬ ਦੀ ਕੀਤੀ ਵਿਆਖਿਆ, ਸੁਣਿਆ ਕਰਦੇ ਸਨ । ਜਿਹੜੇ ਪ੍ਰਸੰਗ ਮਹਾਰਾਜਾ ਹੀਰਾ ਸਿੰਘ ਨੂੰ ਚੰਗੇ ਲਗੇ, ਉਹ ਨੋਟ ਕਰ ਲਏ ਗਏ । ਮਗਰੋਂ ਇਹ, ਮਹਾਰਾਜਾ ਸਾਹਿਬ ਦੇ ਹੁਕਮ ਨਾਲ, ਪੁਸਤਕ ਦੀ ਸ਼ਕਲ ਵਿਚ **ਨਾਟਕ ਭਾਵਾਰਥ ਦੀਪਕਾ** ਨਾਂ ਹੇਠ ਛਪਵਾਏ ਗਏ । ਇਸ ਦੀ ਭਾਸ਼ਾ ਵੀ, ਉਸ ਸਮੇਂ ਦੀ ਰਵਾਇਤ ਅਨੁਸਾਰ ਹਿੰਦਵੀ ਹੈ ।

ਭਾਈ ਕਾਨ੍ਹ ਸਿੰਘ ਦੀ ਤੀਸਰੀ ਪੁਸਤਕ ਜਿਸਨੇ ਸਿੱਖ ਜਗਤ ਵਿਚ ਭਾਈ ਸਾਹਿਬ ਨੂੰ ਸੂਰਜ ਵਾਂਗ ਰੋਸ਼ਨ ਕਰ ਦਿੱਤਾ ਅਤੇ ਵਿਰੋਧੀਆਂ ਨੂੰ ਰਾਹੂ ਤੇ ਕੇਤੂ ਰੂਪ ਵਿਚ ਇਸ ਸੂਰਜ ਨੂੰ ਗ੍ਰਹਿਣ ਲਈ ਖੜਾ ਕਰ ਦਿੱਤਾ, **ਹਮ ਹਿੰਦੂ ਨਹੀਂ** ਹੈ । ਇਹ ਖ਼ਾਲਸਾ ਦੀਵਾਨ, ਲਾਹੌਰ ਦੇ ਮੋਢੀ ਪ੍ਰੋ. ਗੁਰਮੁਖ ਸਿੰਘ ਤੇ ਹੋਰਨਾਂ ਸਜਨਾਂ ਦੀ ਪ੍ਰੇਰਣਾ ਨਾਲ 1897 ਈ. ਵਿਚ ਲਿਖੀ ਗਈ ਅਤੇ ਕਈ ਵਾਰ ਛਪੀ[1] । ਇਸ ਨਾਲ ਹਿੰਦੂ ਧਰਮ-ਅਵਲੰਬੀਆਂ, ਖਾਸ ਕਰਕੇ ਆਰੀਆ ਸਮਾਜੀਆਂ, ਵਲੋਂ ਸਿੱਖਾਂ ਨੂੰ ਹੜੱਪਣ ਅਤੇ ਉਨ੍ਹਾਂ ਦੀ ਸੁਤੰਤਰ ਹਸਤੀ ਨੂੰ ਖ਼ਤਮ ਕਰਨ ਦੇ ਯਤਨਾਂ ਦੀ ਸਮਾਪਤੀ ਹੋਈ । ਰਾਜਸੀ ਮੈਦਾਨ ਵਿਚ ਇਸ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਨਾਲ ਸਿੱਖ ਹੱਕਾਂ ਦੀ ਸੁਰਖਿਆ ਦਾ ਮੁਢ ਬੰਨ੍ਹ ਦਿੱਤਾ । ਇੰਜ ਭਾਈ ਸਾਹਿਬ ਅਭੋਲ ਹੀ ਸੰਪ੍ਰਦਾਇਕਤਾ ਦੀ ਉਸ ਲੜਾਈ ਵਿਚ ਠਿਲ ਪਏ ਜੋ ਕੁਝ ਕੱਟੜ-ਪੰਥੀ ਲੋਕਾਂ ਵਲੋਂ ਉਸ ਸਮੇਂ ਚਲਾਈ ਗਈ ਸੀ ।

'ਹਮ ਹਿੰਦੂ ਨਹੀਂ' ਪ੍ਰਸ਼ਨੋਤਰੀ ਦੇ ਰੂਪ ਧਾਰਦੀ ਹੈ । ਇਸ ਪ੍ਰਸ਼ਨੋਤਰੀ ਦੇ ਦੋ ਪਾਤਰ ਕਲਪਿਤ ਕੀਤੇ ਗਏ ਹਨ : ਇਕ ਹਿੰਦੂ ਤੇ ਦੂਜਾ ਸਿੱਖ । ਦੋਹਾਂ ਵਿਚਾਲੇ ਗੱਲ ਬਾਤ ਤੋਂ ਹਿੰਦੂ ਅਤੇ ਸਿੱਖ ਮਤਾਂ ਮਰਯਾਦਾਵਾਂ ਅਤੇ ਵਿਵਹਾਰਾਂ ਦਾ ਅੰਤਰ ਉਘੜਦਾ ਹੈ; ਸ਼ੰਕੇ ਉਠਾਏ ਜਾਂਦੇ ਹਨ ਤੇ ਫਿਰ ਉਨ੍ਹਾਂ ਦਾ ਸਮਾਧਾਨ ਸਿੱਖ ਪਾਤਰ ਵਲੋਂ ਗੁਰਬਾਣੀ, ਰਹਤਨਾ-ਮਿਆਂ ਤੇ ਸਿੱਖ ਪ੍ਰਮਾਣਿਕ ਗ੍ਰੰਥਾਂ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ । ਸਾਰੀ ਪੁਸਤਕ ਦਾ ਸਾਰ ਤੱਤ ਇਹ ਹੈ ਕਿ ਸਿੱਖ ਹਿੰਦੂ ਧਰਮ ਦਾ ਇਕ ਅੰਗ ਨਹੀਂ ਹਨ, ਇਨ੍ਹਾਂ ਦੀ ਵਖਰੀ ਤੇ ਵਿਕੋਲਿਤ੍ਰੀ ਹੋਂਦ ਹੈ । ਇਹੋ ਜੇਹੇ ਵਿਵਾਦ-ਗ੍ਰਸਿਤ ਵਿਸ਼ੇ ਉਤੇ ਲਿਖਣ ਲਗਿਆਂ ਲੇਖਕ ਦਾ ਭਾਵੁਕ ਹੋ ਕੇ ਬੋਲਾਂ ਕੁਬੋਲਾਂ ਉਤੇ ਉਤਰ ਆਉਣਾ ਬੜਾ ਸੁਭਾਵਿਕ ਹੁੰਦਾ ਹੈ । ਪਰ, ਇਸ ਗੱਲ ਦਾ ਸਿਹਰਾ ਭਾਈ ਸਾਹਿਬ ਦੀ ਲੇਖਣੀ ਦੇ ਸਿਰ ਜਾਂਦਾ ਹੈ ਕਿ ਉਨ੍ਹਾਂ ਸਾਰੀ ਲਿਖਤ ਵਿਚ ਕਿਧਰੇ ਵੀ ਕੋਈ ਚੁਭਵੀਂ ਗੱਲ ਨਹੀਂ ਕਹੀ, ਸਾਊਆਂ ਵਾਂਗ ਆਪਣਾ ਪੱਖ ਪੇਸ਼ ਕੀਤਾ ਹੈ । ਬਾਵਜੂਦ ਇਸ ਦੇ ਭਾਈ ਸਾਹਿਬ ਨੂੰ ਇਸ ਪੁਸਤਕ ਦੇ ਲਿਖਣ ਉਤੇ ਕਸ਼ਟ ਸਹਿਣੇ ਪਏ; ਸ਼ਿਕਾਇਤਾਂ ਹੋਈਆਂ ਤੇ ਕੁਝ ਚਿਰ ਲਈ ਨੌਕਰੀ ਤੋਂ ਵੀ ਹਟਣਾ ਪਇਆ । ਅੰਤ ਕਾਨੂਨਦਾਨਾਂ ਤੇ ਅਕਾਲਤਖ਼ਤਾਂ ਦੇ ਮੁਖੀਆਂ ਨੇ ਇਸ ਦੇ ਹੱਕ ਵਿਚ ਫ਼ੈਸਲੇ ਦਿੱਤੇ, ਜਿਨ੍ਹਾਂ ਨਾਲ ਭਾਈ ਸਾਹਿਬ ਦੀ ਇਹ ਘਾਲਣਾ ਥਾਂਇ ਪਈ ।

ਭਾਈ ਸਾਹਿਬ ਗੁਰਬਾਣੀ ਦਾ ਮੁਢ ਤੋਂ ਹੀ ਘੋਖਵਾਂ ਅਧਿਐਨ ਕਰਦੇ ਆਏ ਸਨ

ਤੇ ਇਸੇ ਅਧਿਐਨ ਨੇ ਉਨ੍ਹਾਂ ਉਪਰ ਇਹ ਰੌਸ਼ਨ ਕੀਤਾ ਸੀ ਕਿ ਸਿੱਖ ਮਤ ਵਿਚ ਇਕ ਰੱਬ ਤੋਂ ਸਿਵਾ ਹੋਰਨਾਂ ਦੇਵੀ ਦੇਵਤਿਆਂ, ਮੂਰਤੀ ਪੂਜਾ ਤੇ ਕਰਮ-ਧਰਮ ਦੀ ਕੋਈ ਥਾਂ ਨਹੀਂ, ਤੇ ਨ ਹੀ ਵਰਤ ਨੇਮ, ਪੂਜਾ, ਅਰਚਾ, ਸਾਧ ਆਦਿ ਦੀ ਆਗਿਆ ਹੈ; ਹੋਰ ਤਾਂ ਹੋਰ ਵਹਿਮਾਂ ਭਰਮਾਂ, ਸ਼ਗਨਾਂ ਅਪਸ਼ਗਨਾਂ, ਘੜੀ ਮਹੂਰਤ ਦਾ ਵਿਚਾਰ ਕਰਨਾ ਵੀ ਮਨ੍ਹਾ ਹੈ, ਕਿਉਂਜੋ ਇਹ ਚੀਜ਼ਾਂ ਸਿੱਖੀ ਦੇ ਮੂਲ ਧੁਰੇ, ਹੁਕਮ ਤੇ ਰਜ਼ਾ, ਦੀ ਧਾਰਣਾ ਦੇ ਉਲਟ ਹਨ ।

'ਹਮ ਹਿੰਦੂ ਨਹੀਂ' ਦੀ ਰਚਨਾ ਪਿਛੋਂ ਇਹ ਦਸਣਾ ਵੀ ਬਣਦਾ ਸੀ ਕਿ ਆਖਿਰ ਸਿੱਖ ਹਨ ਕੀ ? ਇਨ੍ਹਾਂ ਦਾ ਮਤ ਕੀ ਹੈ ? ਭਾਈ ਸਾਹਿਬ ਦੀ ਅਗਲੀ ਪੁਸਤਕ ਗੁਰਮਤ ਪ੍ਰਭਾਕਰ ਇਸ ਲੋੜ ਨੂੰ ਪੂਰਾ ਕਰਨ ਲਈ ਲਿਖੀ ਗਈ । ਇਹ ਪਹਿਲੀ ਵਾਰੀ 1898ਈਂ ਵਿਚ ਛਪੀ ਅਤੇ ਮਗਰੋਂ ਸਮਾਂ ਪਾ ਕੇ ਇਸ ਦੇ ਦੋ ਹੋਰ ਸੰਸਕਰਣ 1912 ਈ. ਅਤੇ 1922 ਈ. ਵਿਚ ਨਿਕਲੇ । ਇਸ ਨੇ ਗੁਰਮਤ ਵਿਰੋਧੀ ਖਿਆਲਾਂ ਦਾ ਖੰਡਨ ਤੇ ਗੁਰਮਤ ਦਾ ਮੰਡਨ ਭਾਵੁਕ ਪੱਧਰ ਉਤੇ ਨਹੀਂ, ਤਾਰਕਿਕ ਪੱਧਰ ਉਤੇ, ਬਿਬੇਕ ਦਾ ਆਸਰਾ ਲੈ ਕੇ, ਕੀਤਾ । ਗੁਰਮਤ ਦਾ ਕੋਈ ਅਜੇਹਾ ਵਿਸ਼ਾ ਨਹੀਂ, ਜੋ ਇਸ ਗ੍ਰੰਥ ਵਿਚ ਗੁਰਬਾਣੀ ਤੇ ਸਿੱਖ ਗ੍ਰੰਥਾਂ ਦੇ ਆਧਾਰ ਉਤੇ ਖੋਲਿਆ ਨ ਗਇਆ ਹੋਵੇ । ਵਿਸ਼ਿਆਂ ਦੀ ਸੂਚੀ ਬਹੁਤ ਲੰਮੀ ਹੈ, ੧ਓ, ਉਸਤਤਿ, ਉਸਤਤਿ ਨਿੰਦਾ, ਆਦਿ ਤੋਂ ਲੈ ਕੇ ਵ੍ਯਸਨ, ਵ੍ਯਾਪਰ, ਵ੍ਰਤ ਤਕ ਕੋਈ ਬਾਰਾਂ ਤੇਰ੍ਹਾਂ ਸੌ ਵਿਸ਼ੇ ਹਨ । ਹਰੇਕ, ਵਿਸ਼ੇ ਹੇਠ ਢੁਕਵੀਆਂ ਟੂਕਾਂ ਸਭ ਪਾਸਿਆਂ ਤੋਂ ਇਕੱਠੀਆਂ ਕਰਕੇ ਪ੍ਰਮਾਣ ਰੂਪ ਵਿਚ ਦਿੱਤੀਆਂ ਹਨ । ਕਠਿਨ ਸ਼ਬਦਾਂ ਦੇ ਸਮਝਾਉਣ ਲਈ ਫੁਟਨੋਟਾਂ ਵਿਚ ਦਿੱਤੇ ਅਰਥ ਅਤੇ ਭਾਵ-ਪੂਰਿਤ ਟਿੱਪਣੀਆਂ ਭਾਈ ਸਾਹਿਬ ਦੇ ਉਸ ਮਹਾਨ ਗ੍ਰੰਥ ਦੀ ਤਿਆਰੀ ਲਈ ਬੀਜ-ਰੂਪ ਬਣੀਆਂ ਦੇਖੀਆਂ ਜਾ ਸਕਦੀਆਂ ਹਨ, ਜਿਸ ਦਾ ਸਿਹਰਾ ਬਾਅਦ ਵਿਚ ਉਨ੍ਹਾਂ ਦੇ ਸਿਰ ਉਤੇ 'ਗੁਰ ਸ਼ਬਦ ਰਤਨਾਕਰ ਮਹਾਨਕੋਸ਼' ਦੇ ਪ੍ਰਕਾਸ਼ਨ ਨਾਲ ਬੱਝਾ ।

ਭਾਈ ਸਾਹਿਬ ਦੀ ਅਗਲੀ ਪੁਸਤਕ **ਗੁਰਮਤ ਸੁਧਾਕਰ** ਵੀ ਇਸੇ ਲੜੀ ਦੀ ਇਕ ਰਚਨਾ ਹੈ । ਇਹ 1898 ਈਸਵੀ ਵਿਚ ਪ੍ਰਕਾਸ਼ਿਤ ਹੋਈ । ਇਹ ਚੰਦਮਾ ਦੇ ਸਾਦ੍ਰਿਸ਼੍ਯ (analogy) ਉਤੇ 16 ਕਲਾਂ ਵਿਚ ਵੰਡੀ ਹੋਈ ਹੈ । ਹਰੇਕ ਕਲਾ ਵਿਚ ਕਿਸੇ ਇਕ ਸ੍ਰੋਤ-'ਦਸਮ ਗ੍ਰੰਥ', 'ਬਾਣੀ ਭਾਈ ਗੁਰਦਾਸ', 'ਜਨਮਸਾਖੀ ਭਾਈ ਬਾਲਾ', 'ਗੁਰਬਿਲਾਸ ਪਾਤਸ਼ਾਹੀ ਛੇਵੀ; 'ਗਿਆਨ ਰਤਨਾਵਲੀ,' 'ਭਗਤ ਰਤਨਾਵਲੀ', 'ਸ੍ਰੀ ਗੁਰੂ ਰਤਨਮਾਲਾ' (ਸੌ ਸਾਖੀ), 'ਤਨਖਾਹ ਨਾਮਾ' ਭਾਈ ਨੰਦ ਲਾਲ ਜਾਂ ਭਾਈ ਚੌਪਾ ਸਿੰਘ, ਆਦਿ-ਤੋਂ ਟੂਕਾਂ ਦਿੱਤੀਆਂ ਹੋਈਆਂ ਹਨ ਤੇ ਹੇਠਾਂ ਫੁਟਨੋਟਾਂ ਵਿਚ ਉਨ੍ਹਾਂ ਸੰਬੰਧੀ ਟਿੱਪਣੀਆਂ ਦਿੱਤੀਆਂ ਹੋਈਆਂ ਹਨ । ਇੰਜ ਇਸ ਵਿਚ 'ਗੁਰਮਤ ਪ੍ਰਭਾਕਰ' ਵਾਂਗ ਸਿੱਖ ਸਿੱਧਾਂਤਾਂ ਦਾ ਹੀ ਵਰਣਨ ਹੈ । ਸਿੱਖ ਵਿਚਾਰਧਾਰਾ ਤੇ ਸਿੱਖ ਰਹਤ-ਮਰਯਾਦਾ ਦੀ ਇਸ ਗ੍ਰੰਥ ਤੋਂ ਪੂਰੀ ਪੂਰੀ ਵਾਕਫੀਅਤ ਹੋ ਜਾਂਦੀ ਹੈ ।

'ਗੁਰਮਤ ਪ੍ਰਭਾਕਰ' ਤੇ 'ਗੁਰਮਤ ਸੁਧਾਕਰ' ਦੋਵੇਂ ਗ੍ਰੰਥ, ਸ਼ੁਰੂ ਵਿਚ ਹਿੰਦਵੀ ਜਾਂ ਬ੍ਰਜ ਲੱਦੀ ਮਿਸ਼੍ਰਿਤ ਭਾਸ਼ਾ ਵਿਚ ਸਨ । ਪਿੱਛੋਂ ਇਨ੍ਹਾਂ ਨੂੰ, ਸਮੇਂ ਦੀ ਲੋੜ ਅਨੁਸਾਰ, ਠੇਠ ਪੰਜਾਬੀ ਵਿਚ ਉਲਟਾ ਲਇਆ ਗਇਆ ।

'ਗੁਰਮਤ ਪ੍ਰਭਾਕਰ' ਤੇ 'ਗੁਰਮਤ ਸੁਧਾਕਰ' ਗ੍ਰੰਥਾਂ ਦੀ ਹੀ ਇਕ ਲਗਰ ਭਾਈ ਸਾਹਿਬ ਦੀ ਅਗਲੀ ਪੁਸਤਕ **ਗੁਰੁ ਗਿਰਾ ਕਸੌਟੀ** ਸੀ। ਇਸ ਪੁਸਤਕ ਦੇ ਲਿਖੇ ਜਾਣ ਦੀ ਪ੍ਰੇਰਣਾ ਇਨ੍ਹਾਂ ਨੂੰ ਇਨ੍ਹਾਂ ਦੇ ਸ਼ਿਸ਼ ਟਿੱਕਾ ਰਿਪੁਦਮਨ ਸਿੰਘ ਤੋਂ ਮਿਲੀ। ਉਨ੍ਹਾਂ ਗੁਰਮਤ ਦੇ ਆਧਾਰ ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਆਈ ਬਾਣੀ ਸੰਬੰਧੀ ਕੁਝ ਸ਼ੰਕਿਆਂ ਦੇ ਸਮਾਧਾਨ ਲਈ ਲਿਖ ਭੇਜਿਆ। ਹੋਰ ਪਾਸਿਆਂ ਤੋਂ ਵੀ ਕਈ ਪ੍ਰੇਮੀਆਂ ਨੇ ਕੁਝ ਸ਼ੰਕੇ ਉਠਾਏ। ਉਨ੍ਹਾਂ ਸਾਰਿਆਂ ਦੀ ਨਿਵਿਰਤੀ ਗੁਰੂ-ਪ੍ਰਮਾਣਾਂ ਨਾਲ ਭਾਈ ਸਾਹਿਬ ਨੇ ਇਸ ਪੁਸਤਕ ਵਿਚ ਕੀਤੀ। ਇਸ ਅਧਿਐਨ ਨੇ 'ਆਦਿ ਗ੍ਰੰਥ' ਸੰਬੰਧੀ ਬੀੜਾਂ ਦੀ ਖੋਜ ਦਾ ਮੌਕਾ ਪੈਦਾ ਕੀਤਾ, ਜਿਸ ਦੇ ਫਲਸਰੂਪ **ਗੁਰੁ ਗਿਰਾ ਕਸੌਟੀ** ਹੋਂਦ ਵਿਚ ਆਈ। ਇਸ ਦੀ ਪ੍ਰਕ੍ਰਿਤੀ ਅਤੇ ਵਸਤੂ ਬਾਰੇ ਭਾਈ ਸਾਹਿਬ ਦਾ ਆਪਣਾ ਕਥਨ ਇਸ ਪ੍ਰਕਾਰ ਹੈ :

> ਸਿੱਖਾਂ ਨੂੰ ਆਪਣੀਆਂ ਧਰਮ ਪੁਸਤਕਾਂ ਦੀ ਬਹੁਤ ਘਟ ਵਾਕਫੀਅਤ ਹੈ, ਕੋਈ ਖੋਜ ਭਾਲ ਦਾ ਯਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ (ਜਿਲਦਾਂ) ਦਾ ਨਿਰਣਯ 'ਗੁਰੁ ਗਿਰਾ ਕਸੌਟੀ' ਵਿਚ ਵਿਸਥਾਰ ਨਾਲ ਕੀਤਾ ਹੈ, ਪਰ ਪੋਥੀ ਮਸੰਦ ਅਤੇ ਬੁਰਛਿਆਂ ਦੇ ਉਪਦ੍ਰਵਾਂ ਦੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਿਤ ਨਹੀਂ ਕੀਤੀ ..."[2]

ਇੰਜ ਇਹ ਪੁਸਤਕ ਛਾਪੇ ਦਾ ਰੂਪ ਨ ਧਾਰ ਸਕੀ। ਪਰੰਤੂ ਇਹ ਭਾਈ ਸਾਹਿਬ ਦੀ ਸੱਚ ਦੀ ਤਹਿ ਤਕ ਪਹੁੰਚਣ ਦੀ ਪ੍ਰਵਿਤੀ ਵਲ ਸਪਸ਼ਟ ਭਾਂਤ ਸੰਕੇਤ ਕਰਦੀ ਦਿਸਦੀ ਹੈ।

1907 ਈ. ਵਿਚ ਭਾਈ ਸਾਹਿਬ ਦੀ ਕਲਮ ਤੋਂ **ਸ਼ਰਾਬ ਨਿਖੇਧ** ਸਿਰਲੇਖ ਹੇਠ ਇਕ ਕਿਤਾਬ ਮਿਲੀ ਜਿਸ ਵਿਚ ਸ਼ਰਾਬ ਪੀਣ ਦੇ ਦੋਸ਼ ਦੱਸ ਕੇ ਇਸ ਘਿਰਣਾ ਯੋਗ ਆਦਤ ਤੋਂ ਛੁਟਕਾਰਾ ਪਾਉਣ ਦੀ ਪ੍ਰੇਰਣਾ ਕੀਤੀ ਹੋਈ ਸੀ। ਅਸ਼ੋਕ ਜੀ ਅਨੁਸਾਰ ਪੰਜਾਬੀ, ਖਾਸ ਕਰਕੇ ਸਿੱਖ ਸਮਾਜ, ਉਪਰ ਇਸਦਾ ਬਹੁਤ ਅਸਰ ਪਇਆ।[3]

ਭਾਈ ਸਾਹਿਬ ਦੀਆਂ ਕਾਵਿ-ਸ਼ਾਸਤ੍ਰ ਦੇ ਖੇਤਰ ਦੀਆਂ ਯਾਦਗਾਰੀ ਰਚਨਾਵਾਂ **ਗੁਰਛੰਦ ਦਿਵਾਕਰ** ਤੇ **ਗੁਰਸ਼ਬਦਾਲੰਕਾਰ** ਹਨ। ਦੋਵੇਂ 1924 ਵਿਚ ਛਪੀਆਂ। ਇਨ੍ਹਾਂ ਦਾ ਸੰਬੰਧ, ਜਿਵੇਂ ਕਿ ਨਾਵਾਂ ਤੋਂ ਸਪਸ਼ਟ ਹੈ, ਛੰਦ-ਸ਼ਾਸਤ੍ਰ (ਪਿੰਗਲ) ਤੇ ਅਲੰਕਾਰ ਸ਼ਾਸਤ੍ਰ ਨਾਲ ਹੈ। ਇਨ੍ਹਾਂ ਦੀ ਤਿਆਰੀ ਵਿਚ ਭਾਈ ਸਾਹਿਬ ਨੂੰ ਕਿੰਨੀ ਘਾਲਣਾ ਘਾਲਣੀ ਪਈ, ਇਸ ਦਾ ਪਤਾ ਉਨ੍ਹਾਂ ਅਨੇਕ ਗ੍ਰੰਥਾਂ ਤੋਂ ਲੱਗਦਾ ਹੈ ਜਿਨ੍ਹਾਂ ਤੋਂ ਉਨ੍ਹਾਂ ਸਹਾਇਤਾ ਲਈ ਤੇ ਪ੍ਰਮਾਣ ਇਕਤ੍ਰ ਕੀਤੇ। ਉਨ੍ਹਾਂ ਸਾਰੇ ਪ੍ਰਸਿੱਧ ਗ੍ਰੰਥਾਂ ਦੇ ਹਵਾਲੇ ਇਨ੍ਹਾਂ ਰਚਨਾਵਾਂ ਵਿਚ ਥਾਂ ਪਰ ਥਾਂ ਦਿੱਤੇ ਹੋਏ ਹਨ। ਪ੍ਰਮਾਣ ਵਜੋਂ ਉਧ੍ਰਿਤ ਗ੍ਰੰਥਾਂ ਵਿਚ ਨ ਕੇਵਲ ਸੰਸਕ੍ਰਿਤ-ਮੂਲਕ ਗ੍ਰੰਥ ਹਨ, ਸਗੋਂ ਫ਼ਾਰਸੀ ਦੇ ਸ਼ਾਹਕਾਰ, ਜਿਵੇਂ 'ਹਦਾਇਕੁਲ ਬਲਾਗਤ', 'ਗੁਲਜ਼ਾਰੇ ਸਖੁਨ', ਆਦਿ ਵੀ ਸ਼ਾਮਿਲ ਹਨ।[4] ਇਹ ਚੀਜ਼ ਭਾਈ ਸਾਹਿਬ ਦੇ ਪ੍ਰਮਾਣ-ਖੇਤ੍ਰ ਦੀ ਵਿਸ਼ਾਲਤਾ ਅਤੇ ਲਿਖਤ ਨੂੰ ਨਿਪੁਣ ਬਣਾਉਣ ਦੀ ਤਾਂਘ ਨੂੰ ਦਰਸਾਉਂਦੀ ਹੈ।

'ਗੁਰਛੰਦ ਦਿਵਾਕਰ' ਦੀ ਤਿਆਰੀ ਦੌਰਾਨ ਭਾਈ ਸਾਹਿਬ ਨੂੰ ਜੈ ਕ੍ਰਿਸ਼ਨ ਭੋਜਰਾ ਦੀ ਪ੍ਰਸਿੱਧ ਰਚਨਾ **ਰੂਪਦੀਪ ਪਿੰਗਲ** ਵਾਚਣ ਦਾ ਮੌਕਾ ਬਣਿਆ। ਆਪ ਨੇ ਦੇਖਿਆ ਕਿ ਇਸ ਪੁਸਤਕ ਦੀਆਂ ਮਿਲਦੀਆਂ ਪ੍ਰਤੀਆਂ ਬਹੁਤ ਅਸ਼ੁੱਧ ਹਨ। ਇਹ ਪੁਸਤਕ

ਪਹਿਲਾਂ ਪਹਿਲ 1719 ਈ. ਵਿਚ ਰਚੀ ਗਈ ਸੀ ਤੇ ਓਦੋਂ ਤੋਂ ਹੀ ਇਹ ਪੰਜਾਬ ਦੇ ਕਵੀਆਂ ਲਈ ਪਾਠ-ਪੁਸਤਕ ਬਣੀ ਹੋਈ ਸੀ। ਭਾਈ ਸਾਹਿਬ ਨੇ ਸਿਖਾਂਦਰੂਆਂ ਦੀ ਲੋੜ ਨੂੰ ਪੂਰਾ ਕਰਨ ਲਈ ਇਸ ਦਾ ਇਕ ਸ਼ੁੱਧ ਸੰਸਕਰਣ ਤਿਆਰ ਕੀਤਾ, ਜੋ ਭਾਈ ਗੁਰਦਿਆਲ ਸਿੰਘ, ਲੌਹਾਰੀ ਦਰਵਾਜ਼ਾ, ਲਾਹੌਰ, ਨੇ 1925 ਈ. ਵਿਚ ਛਾਪਿਆ।

ਭਾਈ ਸਾਹਿਬ ਦਾ ਤਿਆਰ ਕੀਤਾ **ਗੁਰ ਸ਼ਬਦ ਰਤਨਾਕਰ ਮਹਾਨ ਕੋਸ਼** ਉਨ੍ਹਾਂ ਦੀ ਅਗਾਧ ਵਿਦਵਤਾ ਤੇ ਜੀਵਨ ਭਰ ਦੇ ਪਰਿਸ਼੍ਰਮ ਦਾ ਸਿੱਟਾ ਕਹਿਆ ਜਾ ਸਕਦਾ ਹੈ। ਇਹ ਸਿੱਖ ਸੰਸਾਰ ਦਾ ਇਕ ਪ੍ਰਕਾਰ ਦਾ ਵਿਸ਼੍ਵਕੋਸ਼ ਅਥਵਾ ਐਨਸਾਈਕਲੋਪੀਡੀਆ ਹੈ। ਇਸ ਦੀ ਵਿਉਂਤ ਇਸ ਤਰ੍ਹਾਂ ਕੀਤੀ ਗਈ ਹੈ ਕਿ ਇਹ ਸ਼ਬਦ-ਕੋਸ਼ ਦਾ ਕੰਮ ਦੇਵੇ ਅਤੇ ਇਸ ਤੋਂ ਬਿਨਾਂ ਗੁਰਬਾਣੀ ਵਿਚ ਆਏ ਅਨੇਕ ਹਵਾਲਿਆਂ, ਸਿਖ ਇਤਿਹਾਸ ਦੀਆਂ ਘਟਨਾਵਾਂ ਅਤੇ ਵਿਅਕਤੀਆਂ ਦੇ ਜੀਵਨ ਪ੍ਰਸੰਗਾਂ ਨੂੰ ਵੀ ਖੋਲ੍ਹੇ। ਇਸ ਉਤੇ ਭਾਈ ਸਾਹਿਬ ਵਰਗੇ ਨਿਪੁਣ ਵਿਦਵਾਨ ਦੇ ਲਗਪਗ ਪੰਦਰਾਂ ਵਰੇ (1912-27) ਲਗ ਗਏ। ਇਹ ਪਹਿਲੀ ਵਾਰੀ ਦਰਬਾਰ ਪਟਿਆਲਾ ਦੀ ਸਹਾਇਤਾ ਨਾਲ ਚਾਰ ਸੰਚੀਆਂ ਵਿਚ 1930 ਵਿਚ ਲਾਲਾ ਧਨੀ ਰਾਮ ਚਾਤ੍ਰਿਕ ਦੀ ਨਿਗਰਾਨੀ ਹੇਠ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ ਤੋਂ ਛਪ ਕੇ ਬਾਹਰ ਆਇਆ। ਇਸ ਵਕਤ ਤਕ ਇਸ ਦੇ ਦੋ ਹੋਰ ਸੰਸਕਰਣ ਭਾਸ਼ਾ ਵਿਭਾਗ, ਪਟਿਆਲਾ, ਦੀ ਸਹਾਇਤਾ ਨਾਲ ਛਪ ਚੁੱਕੇ ਹਨ। ਦੂਜਾ ਤੇ ਤੀਜਾ ਸੰਸਕਰਣ ਪਹਿਲੇ ਨਾਲੋਂ ਕਈ ਵਾਧਿਆਂ ਵਾਲਾ ਹੈ ਜੋ ਭਾਈ ਸਾਹਿਬ ਦੇ ਨੋਟਾਂ ਦੇ ਆਧਾਰ ਉਤੇ ਉਨ੍ਹਾਂ ਦੇ ਚਲਾਣਾ ਕਰ ਜਾਣ ਪਿੱਛੋਂ 1955 ਵਿਚ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤੇ ਸਨ।

ਭਾਈ ਸਾਹਿਬ ਦੁਆਰਾ ਸੰਪਾਦਿਤ ਹੋ ਕੇ ਛਪੇ **ਅਨੇਕਾਰਥ ਕੋਸ਼** ਅਤੇ **ਨਾਮਮਾਲਾ ਕੋਸ਼** ਉਨ੍ਹਾਂ ਦੇ ਵਿਸ਼੍ਵ ਕੋਸ਼ ਦੀ ਤਿਆਰੀ ਲਈ ਕੀਤੇ ਪਰਿਸ਼੍ਰਮ ਦਾ ਹੀ ਗੌਣ ਫਲ ਮੰਨਣੇ ਚਾਹੀਦੇ ਹਨ। ਪਹਿਲਾ ਸੰਸਕ੍ਰਿਤ ਦੇ 'ਅਨੇਕਾਰਥ ਤਿਲਕ', 'ਅਨੇਕਾਰਥ ਮੰਜਰੀ', 'ਅਨੇਕਾਰਥ ਸੰਗ੍ਰਹ ਕੋਸ਼' (ਹੇਮ ਚੰਦ੍ਰ) ਆਦਿ ਗ੍ਰੰਥਾਂ ਦੇ ਆਧਾਰ ਉਤੇ ਅਸ਼ਟ ਛਾਪ ਦੇ ਪ੍ਰਸਿੱਧ ਹਿੰਦੀ ਕਵੀ, ਨੰਦ ਦਾਸ (ਜਨਮ 1528 ਈ.) ਦੇ ਕੋਸ਼ ਦਾ ਰੂਪਾਂਤਰਣ ਹੈ। ਇਹ 1924 ਈ. ਵਿਚ ਫੁਟਨੋਟ ਲਗਾ ਕੇ ਭਾਈ ਸਾਹਿਬ ਨੇ ਲਾਲਾ ਧਨੀ ਰਾਮ ਚਾਤ੍ਰਿਕ ਦੇ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, ਤੋਂ ਛਪਵਾ ਕੇ ਪ੍ਰਕਾਸ਼ਿਤ ਕੀਤਾ। ਇਹ ਸ਼ਬਦ ਕੋਸ਼ ਪੁਰਾਣੇ ਰਿਵਾਜ ਅਨੁਸਾਰ ਕਵਿਤਾ ਵਿਚ ਹੈ ਤੇ ਇਸ ਵਿਚ ਹਰੇਕ ਸ਼ਬਦ ਦੇ ਭਿੰਨ ਭਿੰਨ ਅਰਥ ਬੜੀ ਨਿਪੁਣਤਾ ਨਾਲ ਦਿੱਤੇ ਹੋਏ ਹਨ।

ਦੂਜਾ, **ਭਾਵ ਨਾਮ ਮਾਲਾ ਕੋਸ਼** ਸੰਸਕ੍ਰਿਤ ਦੇ 'ਅਮਰ ਕੋਸ਼' ਦੇ ਆਧਾਰ ਤੇ ਬਣਾਇਆ ਗਇਆ ਨਾਮ-ਕੋਸ਼ ਹੈ। ਇਸ ਵਿਚ ਇਕ ਵਸਤੂ ਲੈ ਕੇ ਉਸ ਦੇ ਅਗੋਂ ਅਨੇਕ ਨਾਮ ਦਸੇ ਹੋਏ ਹਨ। ਇਸ ਦਾ ਮੂਲ ਕਰਤਾ ਵੀ ਉਪਰ-ਕਥਿਤ ਨੰਦਦਾਸ ਹੀ ਸੀ। ਭਾਈ ਸਾਹਿਬ ਨੇ ਇਸ ਨੂੰ ਵੀ ਭਲੀ ਭਾਂਤ ਸੰਪਾਦਿਤ ਕਰ ਕੇ 1938 ਈ. ਵਿਚ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, ਤੋਂ ਛਪਵਾਇਆ। ਇਸ ਅਤੇ ਉਪਰਲੇ 'ਅਨੇਕਾਰਥ ਕੋਸ਼' ਦਾ ਪ੍ਰਯੋਜਨ, ਭਾਈ ਸਾਹਿਬ ਦੇ ਭੂਮਿਕਾ ਵਿਚ ਦਿਤੇ ਆਪਣੇ ਕਥਨ ਅਨੁਸਾਰ, ਭਾਈ ਗੁਰਦਾਸ ਜੀ ਦੇ ਕਬਿਤ ਸਵਈਏ, 'ਦਸਮ ਗ੍ਰੰਥ', ਗੁਰ ਬਿਲਾਸ,' 'ਨਾਨਕ ਪ੍ਰਕਾਸ਼' 'ਗੁਰ ਪ੍ਰਤਾਪ

ਸੂਰਜ' ਆਦਿ ਕਲਾਸਿਕੀ ਰਚਨਾਵਾਂ ਦੇ ਅਰਥ ਸਮਝਣ ਵਿਚ ਸੁਵਿਧਾ ਦਾ ਪੈਦਾ ਕਰਨਾ ਸੀ।

**ਗੁਰੁ ਮਹਿਮਾ** ਭਾਈ ਸਾਹਿਬ ਦੀ ਸੰਪਾਦਿਤ ਕੀਤੀ ਇਕ ਹੋਰ ਪਰ ਹਾਲੀ ਤਕ ਅਪ੍ਰਕਾਸ਼ਿਤ ਪੁਸਤਕ ਹੈ। ਇਸ ਵਿਚ ਲਗਪਗ ਸੌ ਪੁਰਾਤਨ ਕਵੀਆਂ ਦੀ ਗੁਰੂ-ਸਤੁਤੀ ਵਿਚ ਰਚੀ ਕਵਿਤਾ ਦਾ ਸੰਗ੍ਰਹ ਕੀਤਾ ਹੋਇਆ ਹੈ ਅਤੇ ਨਾਲ ਹੀ ਔਖੀ ਛਾਣ ਬੀਨ ਪਿੱਛੋਂ ਉਨ੍ਹਾਂ ਕਵੀਆਂ ਦੇ ਜੀਵਨ ਲਿਖੇ ਹੋਏ ਹਨ। ਪ੍ਰਯੋਜਨ ਇਸ ਦਾ ਗੁਰੂ-ਜਸ ਤੋਂ ਬਿਨਾਂ ਪੁਰਾਣੇ ਕਵੀਆਂ ਦੇ ਕਾਵਿ ਨੂੰ ਪਾਠਕਾਂ ਸਾਮ੍ਹਣੇ ਲਿਆਉਣਾ ਅਤੇ ਉਨ੍ਹਾਂ ਬਾਰੇ ਲੋੜੀਂਦੀ ਜਾਣਕਾਰੀ ਜੁਟਾਣਾ ਹੈ।[5]

**ਗੁਰਮਤ ਮਾਰਤੰਡ** ਭਾਈ ਸਾਹਿਬ ਦੇ ਛੇਕੜਲੇ ਦਿਨਾਂ (ਨਵੰਬਰ 1938) ਦੀ ਕ੍ਰਿਤ ਹੈ। ਵਾਸਤਵ ਵਿਚ ਇਹ ਪੁਸਤਕ ਭਾਈ ਸਾਹਿਬ ਦੇ ਤਿੰਨ ਗ੍ਰੰਥਾਂ : 'ਗੁਰ ਗਿਰਾ ਕਸੌਟੀ', 'ਗੁਰਮਤ ਪ੍ਰਭਾਕਰ' ਅਤੇ 'ਗੁਰਮਤ ਸੁਧਾਕਰ' ਦਾ ਸੰਕਲਿਤ ਰੂਪ ਹੈ, ਜਿਵੇਂ ਕਿ ਭਾਈ ਸਾਹਿਬ ਨੇ ਪੁਸਤਕ ਦੇ ਆਰੰਭ ਵਿਚ ਆਪ ਲਿਖਿਆ ਹੈ:

ਗੁਰ ਗਿਰਾ ਕਸਪੱਟੀ ਗੁਰਮਤ ਪ੍ਰਭਾਕਰ
ਸੁਧਾਕਰ ਸਾਰ ਯਹ 'ਗੁਰਮਤ ਮਾਰਤੰਡ'।

ਇਸ ਵਕਤ ਇਹ ਪੁਸਤਕ ਸ਼ਿਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਵਲੋਂ ਦੋ ਭਾਗਾਂ ਵਿਚ ਛਪੀ ਹੋਈ ਮਿਲਦੀ ਹੈ। ਵਿਉਂਤ ਇਸ ਦੀ 'ਗੁਰਮਤ ਪ੍ਰਭਾਕਰ' ਵਾਲੀ ਹੀ ਰਖੀ ਗਈ ਹੈ। ਇਸ ਵਿਚ ਕੋਈ ਸੋਲਾਂ ਕੁ ਸੌ ਵਿਸ਼ਿਆਂ ਉਪਰ ਤੀਹ ਪ੍ਰਮਾਣਿਕ ਸਿੱਖ ਗ੍ਰੰਥਾਂ ਤੋਂ ਟੂਕਾਂ ਲੈ ਕੇ ਰੌਸ਼ਨੀ ਪਾਈ ਗਈ ਹੈ। ਟੂਕਾਂ ਦੇ ਨਾਲ ਫੁਟਨੋਟਾਂ ਵਿਚ ਬਹੁਤ ਹੀ ਭਾਵ-ਪੂਰਿਤ ਤੇ ਖੋਜ ਭਰੀਆਂ ਟਿੱਪਣੀਆਂ ਹਨ। ਇੰਜ ਸਿੱਖ ਧਰਮ ਬਾਰੇ ਜਾਣਨ ਵਾਲਿਆਂ, ਸਿੱਖ ਧਰਮ ਉਪਰ ਲਿਖਣ ਵਾਲਿਆਂ ਅਤੇ ਸਿੱਖ ਧਰਮ ਦੇ ਪ੍ਰਚਾਰਕਾਂ ਲਈ ਇਹ ਇਕ ਬਹੁਤ ਹੀ ਲਾਹੇਵੰਦੀ ਪੁਸਤਕ ਹੈ।

ਉਪਰ-ਵਰਣਿਤ ਸੋਲਾਂ ਪੁਸਤਕਾਂ ਤੋਂ ਬਿਨਾਂ ਸ੍ਰ. ਸਮਸ਼ੇਰ ਸਿੰਘ ਅਸ਼ੋਕ ਨੇ ਭਾਈ ਸਾਹਿਬ ਦੀਆਂ ਗੱਦ ਰਚਨਾਵਾਂ ਵਿਚ **ਇਤਿਹਾਸ ਬਾਗੜੀਆਂ, ਸਫ਼ਰਨਾਮਾ ਇੰਗਲੈਂਡ, ਸੱਦ ਪਰਮਾਰਥ, ਚੰਡੀ ਦੀ ਵਾਰ** (ਸਟੀਕ), ਇਕ ਪ੍ਰਧਾਨਗੀ ਭਾਸ਼ਣ ਤੇ ਕੁਝ ਚਿੱਠੀਆਂ ਗਿਣਾਈਆਂ ਹਨ। ਸੰਪਾਦਨਾ ਦੇ ਖੇਤਰ ਵਿਚ ਉਨ੍ਹਾਂ **ਠੱਗ ਲੀਲਾ** ('ਦਸਮ ਗ੍ਰੰਥ' ਵਿਚੋਂ 266ਵੇਂ ਤ੍ਰਿਯਾ ਚਰਿਤ੍ਰ ਦਾ ਸੰਪਾਦਿਤ ਪ੍ਰਸੰਗ) ਤੇ **ਉਕਿਤ ਬਿਲਾਸ** (ਦਸਮ ਗ੍ਰੰਥ ਵਿਚੋਂ ਚੰਡੀ ਚਰਿਤ੍ਰੁਕਤਿ ਬਿਲਾਸ ਦਾ ਹਿੰਦੀ ਵਿਚ ਸੰਪਾਦਿਤ ਸੰਸਕਰਣ, 1927 ਈ.) ਤੇ ਦੋ ਹੋਰ ਗ੍ਰੰਥ ਦੱਸੇ ਹਨ।[6] ਇਨ੍ਹਾਂ ਸਾਰੀਆਂ ਨੂੰ ਮਿਲਾ ਕੇ ਭਾਈ ਸਾਹਿਬ ਦੀਆਂ ਵਿਚਾਰ-ਅਧੀਨ ਪੁਸਤਕਾਂ ਦੀ ਗਿਣਤੀ ਵੀਹ ਕੁ ਦੇ ਕਰੀਬ ਹੋ ਜਾਂਦੀ ਹੈ।

(2)

ਭਾਈ ਸਾਹਿਬ ਦੀਆਂ ਗੱਦ-ਰਚਨਾਵਾਂ ਦਾ ਉਪਰ ਕੀਤਾ ਸਰਵੇਖਣ ਉਨ੍ਹਾਂ ਦੇ ਸਾਹਿੱਤਕ ਕਾਰਜਾਂ ਦੀ ਰੂਪ-ਰੇਖਾ ਨੂੰ ਭਲੀ ਭਾਂਤ ਉਘਾੜਦਾ ਹੈ। ਉਨ੍ਹਾਂ ਦਾ ਕਾਰਜ-ਖੇਤਰ, ਆਧਾਰ-ਮੂਲਕ ਸਾਮਗ੍ਰੀ ਦੇ ਪਖੋਂ, ਅਨਿੱਖੜ ਰੂਪ ਵਿਚ ਸਿਖ ਜਗਤ ਨਾਲ ਬੱਝਾ

ਹੋਇਆ ਹੈ । ਗੁਰਬਾਣੀ, ਸਿੱਖ ਪਰੰਪਰਾਵਾਂ ਤੇ ਸਿੱਖ ਇਤਿਹਾਸ ਉਨ੍ਹਾਂ ਦੀ ਲੇਖਣੀ ਦੇ ਵਿਸ਼ੇਸ਼ ਖੇਤਰ ਹਨ । ਉਨ੍ਹਾਂ ਦਾ ਭਾਰਤੀ ਧਰਮਾਂ, ਭਾਰਤੀ ਸਾਹਿੱਤ ਤੇ ਭਾਰਤੀ ਪਰੰਪਰਾਵਾਂ ਦਾ ਗਿਆਨ ਅਥਾਹ ਹੈ, ਪਰ ਇਸ ਗਿਆਨ ਦਾ ਕੇਂਦਰ-ਬਿੰਦੂ—ਉਹ ਜਿਸ ਵਲ ਉਨ੍ਹਾਂ ਦੀ ਲੇਖਣੀ ਦੀ ਚੁੰਬਕ ਸੂਈ ਸਦਾ ਹੀ ਸੰਕੇਤ ਕਰਦੀ ਰਹਿੰਦੀ ਹੈ—ਗੁਰਮਤ ਹੈ । ਗੁਰਮਤ ਉਨ੍ਹਾਂ ਦਾ ਇਸ਼ਟ ਹੈ, ਗੁਰਮਤ ਉਨ੍ਹਾਂ ਦਾ ਇਸ਼ਕ ਤੇ ਗੁਰਮਤ ਉਨ੍ਹਾਂ ਦਾ ਜੀਵਨ । ਗੁਰਮਤ ਤੋਂ ਬਾਹਰ ਉਹ ਨ ਕੁਝ ਸੋਚਦੇ ਹਨ, ਨ ਚਿਤਵਦੇ ਤੇ ਨ ਪ੍ਰਚਾਰਦੇ । ਜ਼ਿੰਦਗੀ ਦੇ ਹਰੇਕ ਮਸਲੇ ਉਪਰ ਗੁਰਮਤ ਦੇ ਪਾਰਦਰਸ਼ੀ ਸ਼ੀਸ਼ੇ ਰਾਹੀਂ ਦੇਖਣਾ ਤੇ ਉਸ ਦਾ ਹੱਲ ਗੁਰਮਤ ਦੇ ਆਧਾਰ ਤੇ ਲੱਭਣਾ ਆਪ ਦੇ ਜੀਵਨ ਦਾ ਮੁਖ ਆਦਰਸ਼ ਰਹਿਆ ਹੈ । ਫਲਸ੍ਵਰੂਪ ਆਪ ਗੁਰਮਤ ਦੇ ਰੂੜ੍ਹ ਵਿਆਖਿਆਕਾਰ ਤੇ ਧਰਮਸ਼ਾਸਤ੍ਰੀ (Theologian) ਹਨ । ਪਰੰਤੂ ਖੂਬੀ ਇਹ ਹੈ ਕਿ ਅੰਧ-ਵਿਸ਼ਵਾਸੀ ਧਰਮ-ਭਾਵਨਾ ਨੂੰ ਬੁੱਧੀ ਉਪਰ ਹਾਵੀ ਨਹੀਂ ਹੋਣ ਦੇਂਦੇ, ਤਰਕ ਨੂੰ ਹੱਥੋਂ ਨਹੀਂ ਛਡਦੇ; ਜੋ ਗੱਲ ਕਹਿੰਦੇ ਹਨ, ਦਲੀਲ, ਯੁਕਤੀ ਤੇ ਪ੍ਰਮਾਣ ਨਾਲ ਕਹਿੰਦੇ ਹਨ ।

ਗੁਰਮਤ ਦੀ ਵਿਆਖਿਆ ਤੇ ਸਿਖ ਧਰਮ ਮਰਯਾਦਾਵਾਂ ਦੇ ਨਿਰਮਾਣ ਲਈ ਰਚੀਆਂ ਗਈਆਂ ਪੰਜ ਪੁਸਤਕਾਂ 'ਹਮ ਹਿੰਦੂ ਨਹੀਂ', 'ਗੁਰਮਤ ਪ੍ਰਭਾਕਰ', 'ਗੁਰਮਤ ਸੁਧਾਕਰ', 'ਗੁਰਮਤ ਮਾਰਤੰਡ' ਤੇ 'ਗੁਰ ਗਿਰਾ ਕਸੌਟੀ' ਭਾਈ ਸਾਹਿਬ ਨੂੰ ਭਾਈ ਗੁਰਦਾਸ ਦੇ ਪਿੱਛੋਂ ਗੁਰਮਤ ਦਾ ਅਦੁੱਤੀ ਤੇ ਨਿਪੁਣ ਮਰਯਾਦਾ-ਨਿਰਧਾਰਕ (Codifier) ਸਿੱਧ ਕਰਦੀਆਂ ਹਨ । ਇਸ ਪੱਖ ਤੋਂ ਭਾਈ ਸਾਹਿਬ ਦਾ ਕੰਮ ਮੁਸਲਮਾਨੀ ਜਗਤ ਦੇ ਪ੍ਰਸਿੱਧ ਦਾਰਸ਼ਨਿਕ, ਇਮਾਮ ਅਬੂ ਹਮੀਦ ਮੁਹੰਮਦ ਅਲਗ਼ਜ਼ਾਲੀ ਦੀ ਵੰਨਗੀ ਦਾ ਕਹਿਆ ਜਾ ਸਕਦਾ ਹੈ । ਅਲਗ਼ਜ਼ਾਲੀ ਨੇ ਗਿਆਰਵੀਂ-ਬਾਰ੍ਹਵੀਂ ਸਦੀ ਈਸਵੀ ਵਿਚ ਆਪਣੀ ਪ੍ਰਸਿੱਧ ਪੁਸਤਕ ਇਹਯਾਉ-ਉਲੂਮਿਦ-ਦੀਨ ਵਿਚ ਮੁਸਲਮਾਨਾਂ ਦੇ ਪਰਮਾਰਥਕ ਤੇ ਸੰਸਾਰਕ ਜੀਵਨ ਨੂੰ ਸ਼ੁੱਧ ਮੁਸਲਮਾਨੀ ਲੀਹਾਂ ਉਤੇ ਚਲਾਉਣ ਲਈ ਪੂਰਨੇ ਪਾਏ ਸਨ । ਇਸੇ ਤਰ੍ਹਾਂ ਦਾ ਕੰਮ ਭਾਈ ਕਾਨ੍ਹ ਸਿੰਘ ਨੇ ਆਪਣੀਆਂ ਉਪਰੋਕਤ ਪੁਸਤਕਾਂ, ਖਾਸ ਕਰਕੇ **ਗੁਰਮਤ ਮਾਰਤੰਡ** ਵਿਚ ਕੀਤਾ ਹੈ । ਫ਼ਰਕ ਕੇਵਲ ਇਹ ਹੈ ਕਿ ਜਿੱਥੇ ਅਲਗ਼ਜ਼ਾਲੀ ਦਾ ਕੰਮ ਬਹੁਤ ਵਿਸਤ੍ਰਿਤ ਅਤੇ ਦਾਰਸ਼ਨਿਕ ਵਿਆਖਿਆਵਾਂ ਨਾਲ ਭਰਿਆ ਹੋਇਆ ਹੈ, ਉਥੇ ਭਾਈ ਕਾਨ੍ਹ ਸਿੰਘ ਦਾ ਕੰਮ ਬੀਜਰੂਪ ਹੈ ਤੇ ਹੋਰ ਵਧੇਰੇ ਦਾਰਸ਼ਨਿਕ ਤਾਣੇ ਪੇਟੇ ਦਾ ਮੁਥਾਜ ਹੈ । ਭਾਈ ਸਾਹਿਬ ਇਹ ਤਾਣਾ ਪੇਟਾ ਭਰਨ ਦੇ ਹਰ ਤਰ੍ਹਾਂ ਸਮਰਥ ਤਾਂ ਸਨ, ਪਰ ਉਨ੍ਹਾਂ ਆਪਣੀ ਕਿਰਤ ਨੂੰ, ਸਾਧਾਰਣ ਪਾਠਕ ਦੇ ਹਿਤ ਵਿਚ, ਬੋਝਲ ਬਣਾਉਣ ਤੋਂ ਸੰਕੋਚ ਕਰਨਾ ਜ਼ਰੂਰੀ ਸਮਝਿਆ। ਇਸ ਦਾ ਇਕ ਹੋਰ ਕਾਰਣ ਸ਼ਾਇਦ ਬਾਣੀ ਦੀ ਸੁਗਮਤਾ ਸੀ । ਸਤਿਗੁਰਾਂ ਦੀ ਬਾਣੀ, ਭਾਈ ਗੁਰਦਾਸ, ਭਾਈ ਨੰਦ ਲਾਲ ਤੇ ਹੋਰਨਾਂ ਸਿੱਖ ਵਿਦਵਾਨਾਂ ਦੀ ਰਚਨਾ ਜਿਸ ਭਾਸ਼ਾ ਵਿਚ ਸੀ, ਉਸ ਦਾ ਨਾਤਾ ਹਾਲੀ ਜਨ-ਸਾਧਾਰਣ ਨਾਲੋਂ ਟੁੱਟਾ ਨਹੀਂ ਸੀ । ਇਸ ਕਾਰਣ ਉਨ੍ਹਾਂ ਵਖ ਵਖ ਵਿਸ਼ਿਆਂ ਉਤੇ ਪ੍ਰਮਾਣ ਰੂਪ ਵਿਚ ਇਨ੍ਹਾਂ ਵਿਦਵਾਨਾਂ ਦੀਆਂ ਲਿਖਤਾਂ ਵਿਚੋਂ ਟੂਕਾਂ ਦੇਣੀਆਂ ਹੀ ਕਾਫ਼ੀ ਸਮਝੀਆਂ ਤੇ ਲੰਮੀ ਦਾਰਸ਼ਨਿਕ ਵਿਆਖਿਆ ਵਿਚ ਨ ਪਏ । ਹਾਂ, ਉਧ੍ਰਿਤ, ਟੂਕਾਂ ਦੇ ਭਾਵਾਰਥਾਂ ਨੂੰ ਖੋਲਣ ਲਈ ਔਖੇ ਸ਼ਬਦਾਂ ਦੇ ਅਰਥ ਤੇ ਹੋਰ

ਬਣਦੀਆਂ ਟਿੱਪਣੀਆਂ ਹੇਠਾਂ, ਫੁਟ ਨੋਟਾਂ ਵਿਚ, ਜ਼ਰੂਰ ਦੇ ਦਿੱਤੀਆਂ। ਅਲਗ਼ਜ਼ਾਲੀ ਲਈ ਲਿਖਤ ਦਾ ਆਧਾਰ 'ਕੁਰਾਨ' ਹਦੀਸ ਤੇ ਵਲੀਆਂ ਦੀ ਕਥਨੀ ਤੇ ਕਰਨੀ ਸੀ। ਭਾਈ ਕਾਨ੍ਹ ਸਿੰਘ ਨੇ ਉਸ ਦਾ ਤੋੜ ਸ੍ਰੀ ਮੁਖਵਾਕ ਬਾਣੀ, ਭਾਈ ਗੁਰਦਾਸ ਦੀ ਰਚਨਾ, ਭਾਈ ਨੰਦ ਲਾਲ ਦਾ ਕਲਾਮ ਤੇ ਸਿੱਖ ਰਵਾਇਤਾਂ ਵਿਚ, ਜਿਵੇਂ ਕਿ ਇਹ ਸਿੱਖ ਇਤਿਹਾਸ ਵਿਚ ਅੰਕਿਤ ਹਨ, ਲਭਿਆ। ਇਸ ਸੰਬੰਧੀ ਆਪ ਇਸਲਾਮ, ਈਸਾਈ ਮਤ ਤੇ ਹਿੰਦੂ ਧਰਮ ਦੇ ਵਿਵਹਾਰ ਵਲ ਸੰਕੇਤ ਕਰਦੇ ਲਿਖਦੇ ਹਨ :

> ਜਿਸ ਤਰ੍ਹਾਂ ਈਸਾਈ, ਹਿੰਦੂ, ਮੁਸਲਮਾਨ ਆਦਿਕਾਂ ਨੇ, ਅੰਜੀਲ, ਕੁਰਾਨ ਅਤੇ ਵੇਦ ਆਦਿਕ ਧਰਮ ਪੁਸਤਕਾਂ ਨੂੰ ਆਪਣੇ ਆਪਣੇ ਮਤ ਵਿਚ ਸ਼ਿਰੋਮਣੀ ਜਾਣਕੇ ਉਨ੍ਹਾਂ ਦੇ ਅਨੁਸਾਰ ਵਚਨਾਂ ਨੂੰ ਪ੍ਰਮਾਣ ਅਤੇ ਵਿਰੁੱਧ ਵਚਨਾਂ ਨੂੰ ਅਪ੍ਰਮਾਣ ਮੰਨਿਆ ਹੈ, ਉਸੇ ਤਰ੍ਹਾਂ ਸਤਿਗੁਰਾਂ ਦੀ ਸ੍ਰੀ ਮੁਖਵਾਕਯ ਬਾਣੀ ਦੀ ਕਸੌਟੀ ਨਾਲ ਸਭ ਸਿਖ ਮੱਤ ਦੇ ਪੁਸਤਕਾਂ ਦੀ ਪਰੀਖਿਆ ਕਰਕੇ ਗੁਰਬਾਣੀ ਦੇ ਨਿਯਮਾਂ ਤੋਂ ਵਿਰੁੱਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਣ ਕਰਦੇ ਹਾਂ, ਤਾਂ ਸਾਰੀਆਂ ਕਠਿਨਾਈਆਂ ਛਿਨ ਵਿਚ ਮਿਟ ਜਾਂਦੀਆਂ ਹਨ, ਅਤੇ ਅਸੀਂ ਗੁਰਮਤ ਦਾ ਸਿੱਧਾ ਰਸਤਾ ਲੱਭ ਲੈਂਦੇ ਹਾਂ।[7]

ਇਸ ਲਈ ਆਪ ਦੀ ਧਰਮ-ਸ਼ਾਸਤ੍ਰੀ ਪ੍ਰਣਾਲੀ ਵਿਚ "ਸ੍ਰੀ ਮੁਖ ਬਾਣੀ ਵੇਦ, ਭਾਈ ਗੁਰਦਾਸ ਜੀ ਦੀ, ਨੰਦ ਲਾਲ ਜੀ ਦੀ ਰਚਨਾ ਸਿਮ੍ਰਤੀ, ਅਤੇ ਜਨਮ ਸਾਖੀ, ਗੁਰ ਬਿਲਾਸ, ਗੁਰੂ ਪ੍ਰਤਾਪ ਸੂਰਯ ਆਦਿਕ ਪੁਸਤਕਾਂ ਪੁਰਾਣਾਂ ਦੀ ਥਾਂ ਹਨ।"[8]

ਸਿੱਖ ਧਰਮ-ਗ੍ਰੰਥਾਂ ਦੇ ਅਧਿਐਨ ਲਈ ਇਸ ਤੋਂ ਵਧੇਰੇ ਸ੍ਰਸਥ ਸਿੱਧਾਂਤ ਨਿਰਧਾਰਿਤ ਨਹੀਂ ਕੀਤਾ ਜਾ ਸਕਦਾ। ਇਹ ਉਸ ਬਿਬੇਕਵਾਦੀ-ਰੁਚੀ ਦਾ ਸੂਚਕ ਹੈ ਜੋ ਭਾਈ ਸਾਹਿਬ ਦੀਆਂ ਲਿਖਤਾਂ ਦਾ ਖ਼ਾਸਾ ਹੈ ਤੇ ਜੋ ਅਲਗ਼ਜ਼ਾਲੀ ਦੀਆਂ ਲਿਖਤਾਂ ਦਾ ਵੀ ਮੀਰੀ ਗੁਣ ਸੀ। ਭਾਈ ਸਾਹਿਬ ਨੇ ਹੰਸ ਬਿਬੇਕ ਦੀ ਰੁਚੀ ਮੁਢ ਤੋਂ ਹੀ ਪੈਦਾ ਕਰ ਲਈ ਹੋਈ ਸੀ। ਇਸ ਦਾ ਸੰਕੇਤ ਸਾਨੂੰ ਉਨ੍ਹਾਂ ਦੀ ਮੁਢਲੀ ਰਚਨਾ **ਨਾਟਕ ਭਾਵਾਰਥ ਦੀਪਕਾ** ਦੀ ਭੂਮਿਕਾ ਤੋਂ ਮਿਲਦਾ ਹੈ। ਉਹ ਛੱਬੀ ਸਾਲਾਂ ਦੀ ਛੋਟੀ ਆਯੂ ਵਿਚ ਹੀ ਟਿੱਕਾ ਰਿਪੁਦਮਨ ਸਿੰਘ ਨੂੰ ਵਿਦਿਆ ਪੜ੍ਹਾਉਣ ਦੀ ਸੇਵਾ ਉਤੇ ਲਗ ਗਏ ਸਨ। ਉਸ ਵਕਤ ਆਪ ਦੀ ਸਿਖਿਆ ਆਪਣੇ ਨੌਜਵਾਨ ਸ਼ਿਸ਼ ਨੂੰ ਸਾਹਿੱਤ ਰਸ ਮਾਨਣ ਨਾਲੋਂ ਲਿਖਤ ਦੇ ਭਾਵਾਰਥ ਵਿਚ ਜਾ ਕੇ ਜੀਵਨ ਲਈ ਲਾਭਕਾਰੀ ਗੱਲਾਂ ਲੱਭਣ ਦੀ ਵਧੇਰੇ ਸੀ। ਉਕਤ ਪੁਸਤਕ ਦੀ ਭੂਮਿਕਾ ਵਿਚ ਆਪ ਦੋ ਪੁਰਸ਼ਾਂ ਦੇ ਦ੍ਰਿਸ਼ਟਾਂਤ ਨਾਲ ਆਪਣੇ ਮਤ ਨੂੰ ਇੰਜ ਖੋਲਦੇ ਹਨ :

> ਜੈਸੇ ਦੋ ਪੁਰਸੋਂ ਨੇ ਰਾਮਾਯਣ ਔਰ ਮਹਾਂਭਾਰਥ ਕੋ ਪੜ੍ਹਾ ਅਥਵਾ ਸੁਨਾ ਜਿਨਮੇਂ ਸ੍ਰੀ ਰਾਮਚੰਦ੍ਰ ਔਰ ਅਰਜੁਨ ਕੇ ਅਪ੍ਰਮਾਣ ਬਲ ਔਰ ਧਨੁਸ਼ ਵਿਦਯਾ ਕੇ ਅਨੇਕ ਚਮਤਕਾਰ ਹੈ। ...ਅਬ ਉਨ ਦੋਨੋਂ ਪੁਰਸ਼ੋਂ ਮੇਂ ਸੇ ਏਕ ਨੇ ਤੋਂ ਐਸੇ ਸਾਰੇ ਪ੍ਰਸੰਗ ਸੁਨ ਕਰ ਬਾਰ ਬਾਰ ਮੁਖ ਸੇ ਯਹ ਕਹਾ ਕਿ ਧੰਨਯ ਸ੍ਰੀ ਰਾਮਚੰਦ੍ਰ ਮਹਾਰਾਜ, ਆਪ ਨੇ ਧਰਮ ਨਾਸ ਹੋਤਾ ਬਚਾਯਾ, ਰਾਵਣ ਮਹਾਂ ਦੁਰਾਚਾਰੀ ਕਾ ਨਾਸ ਕੀਯਾ।

ਔਰ ਵੋਹ ਕਰਮ ਕਰੇ ਜਿਨ ਕੋ ਪੁਰਸ਼ ਕਬੀ ਨਹੀਂ ਕਰ ਸਕਤਾ, ਐਸਾ ਕਹਿ ਕਰ ਕਈ ਬਾਰ ਨਾਕ ਜ਼ਮੀਨ ਪਰ ਰਗੜਾ ਔਰ ਦੰਡਵਤ ਪ੍ਰਣਾਮ ਕਰੀ। ਬਸ ਇਤਨੇ ਮੇ ਰਾਮਾਯਣ ਕਾ ਰਸ ਮਾਨੋ ਉਸ ਨੇ ਆਪਣੀ ਬੁੱਧੀ ਅਨੁਸਾਰ ਲੂਟ ਲੀਯਾ...ਔਰ ਇਸ ਸੇ ਭੀ ਵਿਸ਼ੇਸ਼ ਅਗਰ ਪ੍ਰੇਮ ਕੀ ਉਮੰਗ ਮਨ ਮੇਂ ਉਠੀ ਤੋ ਕਿਸੀ ਕੋ ਰਾਮ ਕਾ ਸ੍ਵਾਂਗ ਔਰ ਕਿਸੀ ਕੋ ਸੀਤਾ ਲਖਛਮਣ ਕਾ ਸ੍ਵਾਂਗ ਰਚ ਦੀਯਾ। ਔਰ ਆਪ ਬੜੀ ਲੰਮੀ ਪੂਛ ਲਗਾ ਕਰ ਉਨ ਕੇ ਭਗਤ ਹਨੂੰਮਾਨ ਜੀ ਬਨ ਗਏ, ਔਰ ਲਗੇ ਆਪਣੇ ਬਲ ਦਿਖਾਨੇ। ਕਹੀਂ ਉੱਚੀ ਕਿਲਕਾਰੀਏਂ ਲਗ ਰਹੀ ਹੈਂ, ਕਹੀਂ ਝਪਟ ਮਾਰ ਕੇ ਲੋਗੋਂ ਕੀ ਪਗੜੀਏਂ ਉਤਾਰੀ ਜਾ ਰਹੀ ਹੈਂ, ਔਰ ਕਹੀਂ ਪੂਛ ਪਰ ਆਗ ਲਗਾਏ ਲੋਗੋਂ ਕੇ ਕਪੜੇ ਔਰ ਦਾੜ੍ਹੀਏਂ ਭਸਮ ਕਰ ਰਹੇ ਹੈਂ ਔਰ ਜਯੋਂ ਜਯੋਂ ਲੋਗ ਭਗਤ ਜੀ ਕੀ ਮਹਿਮਾ ਕਰਤੇ ਹੈਂ ਔਰ ਉਸ ਕੀ ਆਵਾਜ਼ ਉਨ ਕੇ ਕਾਂਨ ਮੈਂ ਪਹੁੰਚਤੀ ਹੈ ਤਯੋਂ ਤਯੋਂ ਵੋਹ ਆਪਣੀ ਹਨੂਮਾਨੀ ਕਰਤੂਤੇਂ ਵਿਸ਼ੇਸ਼ ਕਰਤੇ ਹੈਂ।...ਅਬ ਸੁਨੀਯੇ ਦੂਸਰੇ ਪੁਰਸ਼ ਕੀ ਕਥਾ॥ ਉਸ ਨੇ ਸ੍ਰੀ ਰਾਮਚੰਦ੍ਰ ਕੋ ਅਪਨਾ ਉਪਕਾਰੀ ਮਹਾਤਮਾ ਜਾਨ ਕਰ ਮਨ ਸੇ ਸਨਮਾਨ ਕੀਯਾ ਔਰ ਉਨ ਕੇ ਕਰਮੋਂ ਪਰ ਧਯਾਨ ਦੇ ਕਰ ਅਪਨੀ ਬੁੱਧੀ ਸੇ ਕਾਮ ਲੀਆ॥ ਜੈਸੇ ਰਾਮ ਨੇ ਸਮੁਦ੍ਰ ਪਰ ਪੁਲ ਬਾਂਧਾ ਵੈਸੇ ਪੁਲ ਕੀ ਯੁਕਤੀ ਨਿਕਾਸ ਕਰ ਅਨੇਕ ਨਦੀਓਂ ਸੇ ਪਸ਼ੂ ਔਰ ਪੁਰਸ਼ੋਂ ਕੇ ਨਿਰਯਤਨ ਪਾਰ ਹੋਨੇ ਕਾ ਰਾਸਤਾ ਬਨਾਯਾ, ਔਰ ਪੁਸ਼ਪਕ ਬਿਮਾਂਨ ਸੇ ਬੈਲੂਨ ਯਾਨੇ ਗੁਬਾਰੇ ਕੀ ਯੁਕਤੀ ਰਚੀ ਤਥਾ ਸ਼ਸਤ੍ਰ ਅਸਤ੍ਰੋਂ ਪਰ ਗੌਰ ਕਰ ਕੇ ਫਟਵੇਂ ਗੋਲੇ ਔਰ ਬ੍ਰੀਚਲੋਡਰ ਬੰਦੂਕੇ...ਔਰ ਅਨੇਕ ਜੰਗ ਕੀ ਤਰਕੀਬੇਂ ਬਿਚਾਰ ਕਰ ਸ਼ਸਤ੍ਰ ਬਨਾਯੇ॥...ਕਹੀਏ, ਯੇਹ ਪੁਰਸ਼ ਕੈਸਾ ਰਹਾ॥ ਹਮਾਰੀ ਸਮਝ ਮੇਂ ਤੋ ਇਸੀ ਨੇ ਅਪਨਾ ਜਨਮ ਸਫਲ ਕੀਯਾ॥ ਔਰ ਗ੍ਰੰਥ ਕੇ ਪੜਨੇ ਔਰ ਸੁਨਨੇ ਕਾ ਰਸ ਲੀਯਾ।[9]

ਲਿਖਤ ਦੀ ਤਹਿ ਤਕ ਪਹੁੰਚਨ ਦੀ ਇਹ ਪ੍ਰੇਰਣਾ ਭਾਈ ਸਾਹਿਬ ਦੇ ਆਪਣੇ ਜੀਵਨ ਦੀ ਮਘਦੀ ਚੰਗਿਆਰੀ ਸੀ। ਇਸ ਨੇ ਉਨ੍ਹਾਂ ਨੂੰ ਜੀਵਨ-ਪ੍ਰਯੰਤ ਯੁਕਤੀ ਤੇ ਬਿਬੇਕ ਦਾ ਪੱਲਾ ਫੜੀ ਰਖਣ ਦੇ ਯੋਗ ਬਣਾਇਆ। ਇਸੇ ਨੇ ਉਨ੍ਹਾਂ ਨੂੰ ਮੈਕਸ ਆਰਥਰ ਮੈਕਾਲਿਫ ਵਰਗੇ ਪ੍ਰਬੁੱਧ ਲੇਖਕ ਦੇ ਨੇੜੇ ਲਿਆਂਦਾ। ਇਹ ਮਿਲਨੀ 1885 ਈਸਵੀ ਵਿਚ ਰਾਵਲਪਿੰਡੀ ਸ਼ਹਿਰ ਵਿਚ ਹੋਈ, ਜਿੱਥੇ ਮਿਸਟਰ ਮੈਕਾਲਿਫ ਡਵੀਜ਼ਨਲ ਜੱਜ ਲਗਾ ਹੋਇਆ ਸੀ। ਮੈਕਾਲਿਫ ਦੀ ਸਿੱਖਾਂ ਬਾਰੇ ਕੁਝ ਲਿਖਣ ਤੇ ਸਿੱਖਾਂ ਦੀ ਧਰਮ-ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਅੰਗ੍ਰੇਜ਼ੀ ਵਿਚ ਅਨੁਵਾਦ ਕਰਨ ਦੀ ਤਾਂਘ ਦੇਰ ਚਿਰ ਤੋਂ ਲੋਮਕਦੀ ਚਲੀ ਆਉਂਦੀ ਸੀ। ਉਸ ਨੂੰ ਗੁਰਬਾਣੀ ਬਾਰੇ ਸੋਝੀ ਦੇਣ ਵਾਲਾ ਕੋਈ ਯੋਗ ਵਿਅਕਤੀ ਨਹੀਂ ਮਿਲਦਾ ਸੀ। ਭਾਈ ਕਾਨ੍ਹ ਸਿੰਘ ਨਾਲ ਮੇਲ ਨੇ ਉਸ ਨੂੰ ਆਪਣੇ ਮਤਲਬ ਦਾ ਗੁਰਬਾਣੀ-ਵੇਤਾ ਦੇ ਦਿਤਾ। ਇਸ ਪਿੱਛੋਂ ਦੋਹਾਂ ਦੀ ਸੱਜਨਤਾ ਬਹੁਤ ਗੂਹੜੀ ਹੋ ਗਈ। ਮੈਕਾਲਿਫ ਨੇ ਭਾਈ ਸਾਹਿਬ ਪਾਸੋਂ ਗੁਰਬਾਣੀ ਤੇ ਸਿੱਖ ਇਤਿਹਾਸ ਦਾ ਬੋਧ ਪ੍ਰਾਪਤ ਕੀਤਾ ਤੇ ਕਾਨ੍ਹ ਸਿੰਘ ਨੇ ਆਪਣੀ ਥਾਂ ਉਸ ਪਾਸੋਂ ਅੰਗ੍ਰੇਜ਼ੀ ਲਿਖਾਰੀਆਂ ਵਾਲੀ

ਨਿਪੁਣਤਾ ਸਿੱਖੀ। ਕਹਿਣ ਦਾ ਭਾਵ ਇਹ ਕਿ ਮੈਕਾਲਿਫ਼ ਦੀ ਸੰਗਤ ਪਾ ਕੇ ਭਾਈ ਕਾਨ੍ਹ ਸਿੰਘ ਦਾ ਦ੍ਰਿਸ਼ਟੀਕੋਣ ਵਧੇਰੇ ਪ੍ਰਬੁੱਧ, ਸੋਚ ਵਧੇਰੇ ਵਿਗਿਆਨਕ, ਅਤੇ ਲੇਖਣੀ ਵਧੇਰੇ ਨਿਰਣਾਇਕ ਤੇ ਤਰਕਯੁਕਤ ਹੋ ਗਈ।

ਭਾਈ ਸਾਹਿਬ ਦੀ ਵਿਗਿਆਨਕ ਸੋਚ ਦਾ ਭਾਵ ਉਨ੍ਹਾਂ ਅਨੇਕ ਟਿੱਪਣੀਆਂ ਤੋਂ ਮਿਲਦਾ ਹੈ ਜੋ ਉਨ੍ਹਾਂ ਦੀਆਂ ਲਿਖਤਾਂ ਵਿਚ ਥਾਂ ਪਰ ਥਾਂ ਬਿਖਰੀਆਂ ਹੋਈਆਂ ਹਨ। ਉਦਾਹਰਣ ਵਜੋਂ, "ਹੱਠਬ੍ਰਿਤੀ" ਦਾ ਭੇਦ ਖੋਲਦਿਆਂ ਆਪ ਲਿਖਦੇ ਹਨ :

> ਹਠਵ੍ਰਿੱਤੀ ਦੋ ਪ੍ਰਕਾਰ ਦੀ ਹੈ, ਇਕ ਤਜਾਗ ਯੋਗਯ ਹੈ, ਜਿਸ ਦਾ ਜ਼ਿਕਰ ਇਸ ਥਾਂ ਹੈ, ਦੂਜੀ ਹਠਵ੍ਰਿੱਤੀ ਗੁਰਮਤ ਦਾ ਨਿਯਮ ਰੂਪ ਧਾਰਣ ਯੋਗਯ ਹੈ ਜਿਸ ਬਾਬਤ ਅਰਦਾਸ ਵਿਚ ਰੋਜ ਸੁਣੀਂਦਾ ਹੈ—"ਹਠੀਆਂ ਜਪੀਆਂ ਦੀ ਕਮਾਈ ਦਾ ਧਯਾਨ ਕਰ ਕੇ ਬੋਲੋ ਜੀ ਵਾਹਗੁਰੂ" ਉੱਤਮ—ਹਠਵ੍ਰਿੱਤੀ ਦਾ ਲੱਛਣ ਇਹ ਹੈ ਕਿ ਕਿਸੇ ਨਿਯਮ ਦਾ ਯਥਾਰਥ ਗਯਾਨ ਪ੍ਰਾਪਤ ਕਰ ਕੇ ਦ੍ਰਿੜ ਧਾਰਣਾ, ਅਰ ਅਗਯਾਨੀ ਅਥਵਾ ਅਨਯਾਈਆਂ ਦੇ ਕਥਨ ਪਰ ਜਾਂ ਦੁੱਖ ਦੇਣ ਪਰ ਸੱਚੇ ਨਿਯਮ ਨੂੰ ਨਾ ਤਯਾਗਣਾ। ਇਹ ਹਠਵ੍ਰਿੱਤੀ ਦਾ ਪੂਰਾ ਗਯਾਨ, ਸਤਿਗੁਰੂ ਅਰਜਨ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ, ਛੋਟੇ ਸਾਹਿਬਜ਼ਾਦੇ ਔਰ ਸਿਖ ਸ਼ਹੀਦਾਂ ਦੇ ਪ੍ਰਸੰਗਾਂ ਤੋਂ ਚੰਗੀ ਤਰ੍ਹਾਂ ਹੁੰਦਾ ਹੈ।[10]

ਭਾਈ ਸਾਹਿਬ ਦੀਆਂ ਰਚਨਾਵਾਂ **ਸਦ ਪਰਮਾਰਥ** ਤੇ **ਚੰਡੀ ਚਰਿਤ੍ਰ** (ਸਟੀਕ)[11] ਵੀ ਇਸੇ ਖੇਤਰ ਦੀਆਂ ਕ੍ਰਿਤਾਂ ਹਨ। 'ਸਦ ਪਰਮਾਰਥ' ਰਚਣ ਦਾ ਮਨੋਰਥ ਅੰਨਮਤੀਆਂ ਦੇ ਗੁਰੂ ਸਾਹਿਬਾਨ ਦੀ ਤਾਲੀਮ ਤੇ ਵਿਹਾਰ ਬਾਰੇ ਸ਼ੰਕਿਆਂ ਨੂੰ ਦੂਰ ਕਰਨਾ ਤੇ ਗੁਰਮਤ ਦਾ ਗਾਡੀ ਰਾਹ ਦਰਸਾਉਣਾ ਸੀ। 'ਚੰਡੀ ਦੀ ਵਾਰ' ਦਾ ਟੀਕਾ ਸਿੱਖ ਮਤ-ਅਵਲੰਬੀਆਂ ਨੂੰ ਇਸ ਪੌਰਾਣਿਕ ਗਾਥਾ ਕਾਰਣ ਪਏ ਭੁਲੇਖਿਆਂ ਤੋਂ ਮੁਕਤ ਕਰਨਾ ਸੀ।

ਭਾਈ ਸਾਹਿਬ ਦੀ ਲੇਖਣੀ ਦਾ ਦੂਜਾ ਵਿਸ਼ੇਸ਼ ਖੇਤਰ ਕਾਵਿ-ਸ਼ਾਸਤ੍ਰ ਹੈ। ਇਸ ਵਿਚ ਛਪੀਆਂ ਉਨ੍ਹਾਂ ਦੀਆਂ ਉਪਰ-ਲਿਖਿਤ ਤਿੰਨ ਪੁਸਤਕਾਂ, 'ਗੁਰਛੰਦ ਦਿਵਾਕਰ', 'ਗੁਰਸ਼ਬਦਾਲੰਕਾਰ' ਅਤੇ 'ਰੂਪਦੀਪ ਪਿੰਗਲ' (ਸੰਪਾਦਿਤ) ਉਨ੍ਹਾਂ ਦੇ ਭਾਰਤੀ ਕਾਵਿ-ਸ਼ਾਸਤ੍ਰ ਉਪਰ ਵਸੀਕਾਰ ਦੀਆਂ ਸੂਚਕ ਹਨ। ਉਨ੍ਹਾਂ ਦਾ ਵਿਸ਼ਲੇਸ਼ਣ ਇਸ ਖੇਤਰ ਦਾ ਬਾਰੀਕੀ ਭਰਿਆ ਤੇ ਇਸ ਗੱਲ ਵਿਚ ਪ੍ਰਮਾਣਿਕ ਹੈ ਕਿ ਉਨ੍ਹਾਂ ਸਾਰੇ ਉਦਾਹਰਣ ਗੁਰਬਾਣੀ ਅਤੇ ਸਿੱਖ ਗ੍ਰੰਥਾਂ ਤੋਂ ਲਏ ਹਨ, ਅਤੇ ਜਿੱਥੇ ਲੋੜ ਸਮਝੀ ਹੈ, ਪੂਰਵਜਾਂ ਨਾਲ ਮਤਭੇਦ ਵੀ ਪ੍ਰਗਟਾਇਆ ਹੈ, ਜਿਵੇਂ "ਦਗਧ ਅੱਖਰਾਂ" ਦੇ ਸੰਦਰਭ ਵਿਚ ਲਿਖਦੇ ਹਨ :

> "ਵਾਸਤਵ ਵਿਚ ਕੋਈ ਦਗਧ ਅਕ੍ਸ਼ਰ ਨਹੀਂ, ਅਰੁ ਖਾਸ ਕਰਕੇ ਸਿੱਖਕਾਵਯ ਵਿਖੇ ਦਗਧ ਅਕ੍ਸ਼ਰਾਂ ਦਾ ਕੋਈ ਵਿਸ਼ਵਾਸ ਨਹੀਂ ਹੈ ਅਰੁ ਜਿਨ੍ਹਾਂ ਅਕ੍ਸ਼ਰਾਂ (ਙ ਞ ਣ ੜ) ਨੂੰ ਪਦ ਦੇ ਆਦਿ ਰੱਖਣ ਤੋਂ ਵਾਕਯ ਰਚਨਾ ਸੁੰਦਰ ਨ ਹੋ ਸਕੇ ਉਨ੍ਹਾਂ ਨੂੰ ਕਵੀ ਸੁਤੇ ਹੀ ਤਯਾਗ ਦਿੰਦੇ ਹਨ, ਭਾਵੇਂ ਕੋਈ ਸ਼ੀਤਲ ਅਕ੍ਸ਼ਰ ਸਿਧ ਕਰਣ ਦਾ ਯਤਨ ਕਯੋਂ ਨਾ ਕਰੇ।"[12]

ਮੂਲ ਰੂਪ ਵਿਚ ਇਸ ਪੁਸਤਕ ਦਾ ਆਧਾਰ ਭਾਰਤੀ ਪਿੰਗਲ ਸ਼ਾਸਤ੍ਰ ਹੈ, ਪਰ ਸਿੱਖ ਕਾਵਿ ਵਿਚ ਕੁਝ ਫ਼ਾਰਸੀ ਕਾਵਿ-ਰੂਪਾਂ, ਜਿਵੇਂ ਗ਼ਜ਼ਲ, ਰੁਬਾਈ, ਰੇਖ਼ਤਾ, ਬੈਂਤ,

ਆਦਿ ਦਾ ਵੀ ਪ੍ਰਯੋਗ ਹੋਇਆ ਮਿਲਦਾ ਹੈ । ਇਸ ਲਈ ਭਾਈ ਸਾਹਿਬ ਨੇ ਇਨ੍ਹਾਂ ਸੰਬੰਧੀ ਵੀ ਲੋੜੀਂਦੀ ਜਾਣਕਾਰੀ ਦੇਣ ਦਾ ਪ੍ਰਯਾਸ ਕੀਤਾ ਹੈ, ਪਰ ਇਨ੍ਹਾਂ ਤਾਈਂ ਪਹੁੰਚ ਭਾਰਤੀ ਛੰਦ-ਸ਼ਾਸਤ੍ਰੀਆਂ ਵਾਲੀ ਹੀ ਰੱਖੀ ਹੈ, ਅਰਥਾਤ ਇਨ੍ਹਾਂ ਨੂੰ ਮਾਤ੍ਰਿਕ ਛੰਦ-ਰੂਪਾਂ ਦੀ ਕੋਟੀ ਵਿਚ ਰੱਖ ਕੇ ਭੁਗਤਾਇਆ ਹੈ, ਅਰਬੀ ਅਰੂਜ਼ ਅਨੁਸਾਰ ਨਹੀਂ ।

'**ਗੁਰਸ਼ਬਦਲੰਕਾਰ**' ਰਚਨਾ ਦਾ ਭਾਈ ਸਾਹਿਬ ਦਾ ਮਨੋਰਥ ਗੁਰਬਾਣੀ ਅਤੇ ਸਿੱਖ ਕਵੀਆਂ ਦੇ ਕਾਵਿ ਦੀ ਕਲਾਪਖ ਤੋਂ ਉਚਤਾ ਦਰਸਾਉਣ ਦੇ ਨਾਲ ਪੰਜਾਬੀ ਨੂੰ ਅਲੰਕਾਰ ਸ਼ਾਸਤ੍ਰ ਉਪਰ ਇਕ ਉਚ ਪਾਇ ਦੀ ਰਚਨਾ ਦੇਣ ਦਾ ਖਿਆਲ ਵੀ ਸਿੱਧ ਹੁੰਦਾ ਹੈ ਭਾਈ ਸਾਹਿਬ ਆਪਣੀ ਸ਼ਾਸਤ੍ਰੀ ਪਿਠਭੂਮੀ ਕਾਰਣ ਇਸ ਗੱਲ ਤੇ ਦੁੱਖੀ ਸਨ ਕਿ "ਚਮਤਕਾਰੀ ਕਵਿਤਾ ਲੋਪ ਹੋ ਰਹੀ ਹੈ ।'[13] ਇਹ ਗੱਲ 1924 ਈ. ਦੀ ਹੈ । ਜਦੋਂ ਇਹ ਪੁਸਤਕ ਲਿਖੀ ਗਈ ਓਦੋਂ ਹਾਲੀ ਛੰਦ-ਮੁਕਤ ਕਵਿਤਾ ਨੇ ਧਾਵਾ ਨਹੀਂ ਬੋਲਿਆ ਸੀ । ਅੱਜ ਦੇ ਸਮੇਂ ਨੂੰ ਭਾਈ ਸਾਹਿਬ ਦੇਖਦੇ ਤਾਂ ਪਤਾ ਨਹੀਂ ਕੀ ਫ਼ਤਵਾ ਦੇਂਦੇ । ਖੈਰ ਉਨ੍ਹਾਂ ਨੇ ਚਮਤਕਾਰੀ ਕਵਿਤਾ ਨ ਲਿਖੇ ਜਾਣ ਦਾ ਕਾਰਣ "ਸਾਹਤਯ ਦੇ ਪਦਾਰਥਾਂ ਦਾ ਕਵੀਆਂ ਨੂੰ ਗਯਾਨ ਨ ਹੋਣਾ" ਮੰਨਿਆ ਹੈ ਤੇ ਇਸ ਘਾਟ ਨੂੰ ਪੂਰਿਆਂ ਕਰਨ ਲਈ ਹੀ ਇਹ ਤੇ ਉਪਰਲੀ ਪੁਸਤਕ 'ਗੁਰਛੰਦ ਦਿਵਾਕਰ' ਰਚੀਆਂ ਗਈਆਂ । ਆਪਣੀ ਬਿਰਤੀ ਅਨੁਸਾਰ ਉਨ੍ਹਾਂ ਇਸ ਪੁਸਤਕ ਦੀ ਤਿਆਰੀ ਵਿਚ ਸਾਰੇ ਉਦਾਹਰਣ ਸਿੱਖ ਕਾਵਿ ਤੋਂ ਲਏ ਹਨ । 'ਗੁਰਸ਼ਬਦਾਲੰਕਾਰ' ਵਿਚ ਡੇਢ ਕੁ ਸੌ ਦੇ ਕਰੀਬ ਅਲੰਕਾਰ ਬਣਦੇ ਅਧੀਨ ਰੂਪਾਂ ਸਹਿਤ ਆਏ ਹਨ । ਪੰਜਾਬੀ ਵਿਚ ਰਚੀ ਅੰਲਕਾਰਾਂ ਉਤੇ ਇਕੋ ਇਕ ਪ੍ਰਮਾਣਿਕ ਪੁਸਤਕ ਹੋਣ ਦਾ ਮਾਨ ਇਸ ਨੂੰ ਸਹਿਜੇ ਹੀ ਦਿੱਤਾ ਜਾ ਸਕਦਾ ਹੈ ।

ਭਾਈ ਕਾਨ੍ਹ ਸਿੰਘ ਦੀ ਗੱਦਕਾਰੀ ਦਾ ਤੀਜਾ ਖੇਤਰ ਕੋਸ਼ਕਾਰੀ ਹੈ ਤੇ ਇਹ ਉਹ ਖੇਤਰ ਹੈ ਜਿਸ ਵਿਚ ਭਾਈ ਸਾਹਿਬ ਸੂਰਜਵਤ ਚਮਕ ਰਹੇ ਹਨ ਤੇ ਸਦਾ ਚਮਕਦੇ ਰਹਿਣਗੇ । ਇਸ ਖੇਤਰ ਵਿਚ ਉਨ੍ਹਾਂ ਦੇ ਰਚੇ **ਅਨੇਕਾਰਥ ਕੋਸ਼** ਤੇ **ਨਾਮ ਮਾਲਾ ਕੋਸ਼** ਨੂੰ ਤਿਆਰੀ ਦਾ ਸਾਧਨ ਕਹਿਆ ਜਾ ਸਕਦਾ ਹੈ । ਆਪ ਦਾ ਸ਼ਾਹਕਾਰ **ਗੁਰਸ਼ਬਦ ਰਤਨਾਕਰ ਮਹਾਨ ਕੋਸ਼** ਹੈ । ਕੋਸ਼ਕਾਰੀ ਦੇ ਪਹਿਲੇ ਸਾਰੇ ਯਤਨਾਂ ਨੂੰ ਪਛਾੜਦਾ ਇਹ ਸਰਬ ਪੱਖਾਂ ਤੋਂ ਨਿਪੁਣ, ਅਤਿ ਭਰੋਸੇਯੋਗ ਅਤੇ ਹਰ ਘੜੀ ਕੰਮ ਆਉਣ ਵਾਲਾ ਗ੍ਰੰਥਿ ਹੈ । ਭਾਈ ਸਾਹਿਬ ਨੇ, ਜਿਵੇਂ ਕਿ ਉਪਰ ਸੰਕੇਤ ਹੋ ਚੁਕਿਆ ਹੈ, ਇਸ ਨੂੰ ਨਿਪਟ ਕੋਸ਼ ਦੇ ਰੂਪ ਵਿਚ ਨਹੀਂ ਚਿਤਵਿਆ, ਮਹਾਨ ਕੋਸ਼ ਜਾਂ ਐਨਸਾਈਕਲੋਪੀਡੀਆ ਦਾ ਰੂਪ ਵੀ ਦਿੱਤਾ ਹੈ । ਇਹ ਦੋਹਾਂ ਦਾ ਰਲਵਾਂ ਗ੍ਰੰਥ ਹੈ । ਭਾਈ ਸਾਹਿਬ ਦਾ ਮਨੋਰਥ ਸਿੱਖ ਜਗਤ ਨੂੰ ਗੁਰਬਾਣੀ ਵਿਚ ਉਠਦੀਆਂ ਭਾਂਤ ਭਾਂਤ ਦੀਆਂ ਸਮਸਿਆਵਾਂ ਦੇ ਹੱਲ ਕਰਨ ਲਈ ਪ੍ਰਮਾਣਿਕ ਆਧਾਰ-ਪੁਸਤਕ ਜੁਟਾਣਾ ਸੀ ਤੇ ਇਸ ਨੂੰ ਪੂਰਾ ਕਰਨ ਲਈ ਹੀ ਉਨ੍ਹਾਂ ਇਸ ਨੂੰ ਇਹ ਸ਼ਕਲ ਦਿੱਤੀ । ਵਾਸਤਵ ਵਿਚ ਇਹ ਸਮੁਚੇ ਸਿੱਖ ਸਾਹਿੱਤ ਦਾ "ਬੀਜਰੂਪ ਟੀਕਾ" ਹੈ; ਪੰਜਾਬੀ ਭਾਸ਼ਾ ਤੇ ਸਾਹਿੱਤ ਨੂੰ ਇਸ ਤੋਂ ਜੋ ਕੋਈ ਲਾਭ ਪਹੁੰਚ ਰਹਿਆ ਹੈ ਤਾਂ ਉਹ ਗੌਣ ਰੂਪ ਦਾ ਹੈ, ਭਾਵੇਂ ਪੰਜਾਬੀ ਸਾਹਿੱਤ ਨੂੰ ਸਿੱਖ ਸਾਹਿੱਤ ਨਾਲੋਂ ਨਿਖੇੜ ਕੇ ਦੇਖਣਾ ਤੇ ਪੇਸ਼ ਕਰਨਾ ਮੁਸ਼ਕਿਲ ਹੀ ਨਹੀਂ, ਅਸੰਭਵ ਹੈ ।

ਇਸ ਕੋਸ਼ ਦਾ ਪਹਿਲੇ ਕੋਸ਼ਾਂ ਨਾਲੋਂ ਮੀਰੀ ਗੁਣ ਇਸ ਦਾ ਹਰ ਪਖ ਤੋਂ ਵਿਗਿਆਨਕ ਹੋਣਾ ਹੈ। ਇਸ ਨੂੰ ਨ ਕੇਵਲ ਅੱਖਰ ਕ੍ਰਮ ਅਨੁਸਾਰ ਤਿਆਰ ਕੀਤਾ ਗਇਆ ਹੈ ਸਗੋਂ ਸ਼ਬਦਾਂ ਦੀ ਵਿਉਪੱਤੀ ਦਰਸਾਉਣ ਲਈ ਸੰਸਕ੍ਰਿਤ ਤੇ ਅਰਬੀ ਫ਼ਾਰਸੀ ਦੀਆਂ ਧੁਨੀਆਂ ਦੇ ਪ੍ਰਗਟਾਊ ਅਨੇਕ ਚਿੰਨ੍ਹ ਵੀ ਨਵੇਂ ਸਿਰਿਓਂ ਘੜੇ ਗਏ ਹਨ। ਭਾਈ ਸਾਹਿਬ ਨੇ ਨਵੇਂ ਚਿੰਨ੍ਹਾਂ ਨੂੰ ਸ਼ਕਲ ਦੇਣ ਵਿਚ ਜੋ ਮੌਲਿਕਤਾ ਦਿਖਾਈ ਹੈ, ਉਸ ਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਏ ਥੋੜ੍ਹੀ ਹੈ। ਆਪ ਨੇ ਫਾਰਸੀ/ਉਰਦੂ ਅੱਖਰਾਂ ਦੇ ਪੈਟਰਨ ਉਤੇ ਸਮਾਨ ਧੁਨੀਆਂ ਵਾਲੇ ਚਿੰਨ੍ਹ ਪੰਜਾਬੀ ਵਿਚ ਮੌਜੂਦ ਵਰਣਾਂ ਨੂੰ ਹੀ ਮਾੜੀ ਮੋਟੀ ਤਬਦੀਲੀ ਨਾਲ ਬਣਾ ਲਏ ਹਨ। ਉਦਾਹਰਣ ਵਜੋਂ, /ਜ/ ਦੇ ਥਲੇ ਬਿੰਦੀ ਲਾ ਕੇ, ਨਿੱਕਾ ਜੇਹਾ ਚੱਕਰ ਵਿਚਲੀ ਰੇਖਾ ਦੇ ਉਪਰ ਜਾਂ ਹੇਠਾਂ ਪਾ ਕੇ, ਵਿਚਲੀ ਰੇਖਾ ਨੂੰ ਖੜੀ ਲਕੀਰ ਨਾਲ ਕਟ ਕੇ, ਜਾਂ ਫਿਰ, ਇਸ ਅੱਖਰ ਦੀ ਟੰਗ ਨੂੰ ਉਪਰੋਂ ਛੋਟੀ ਜੇਹੀ ਰੇਖਾ ਨਾਲ ਚੀਰ ਕੇ ਪੰਜ ਚਿੰਨ੍ਹ (ز,ذ,ژ,ض,ظ) ਬਣਾ ਲਏ ਹਨ ਇਸੇ ਤਰ੍ਹਾਂ ਦਾ ਵਿਹਾਰ ਸੰਸਕ੍ਰਿਤ ਧੁਨੀਆਂ ਪੈਦਾ ਕਰਨ ਲਈ ਕੀਤਾ ਹੈ। ਅਸੀਂ ਭਾਈ ਸਾਹਿਬ ਦੀ ਇਸ ਦੇਣ ਤੋਂ ਅਣਜਾਣ ਜਾਂ ਅਵੇਸਲੇ ਹੋਣ ਕਾਰਣ श, ष, क्ष, ज्ञ ਆਦਿ ਧੁਨੀਆਂ ਲਈ ਨਵੇਂ ਚਿੰਨ੍ਹ ਲਭਦੇ ਫਿਰਦੇ ਹਾਂ, ਹਾਲਾਂ ਕਿ ਇਨ੍ਹਾਂ ਦੇ ਪੰਜਾਬੀ ਚਿੰਨ੍ਹ ਭਾਈ ਸਾਹਿਬ ਸਾਨੂੰ ਅੱਜ ਤੋਂ ਅੱਧੀ ਕੁ ਸਦੀ ਪਹਿਲਾਂ ਦੇ ਗਏ ਸਨ।

ਹੋਰ ਗੱਲਾਂ ਜੋ ਕੋਸ਼ ਨੂੰ ਵਿਗਿਆਨਿਕ ਪ੍ਰਵ੍ਰਿਤੀ ਦੇਣ ਲਈ ਜ਼ਿੰਮੇਦਾਰ ਬਣੀਆਂ ਹਨ, ਹਰੇਕ ਸ਼ਬਦ ਨਾਲ ਉਸ ਦੇ ਵਿਆਕਰਣਿਕ ਭੇਦ ਨੂੰ ਦਰਸਾਉਣਾ, ਹਰੇਕ ਸ਼ਬਦ ਦੇ ਸਾਰੇ ਸੰਭਵ ਅਰਥ ਉਨ੍ਹਾਂ ਅਗੇ ਅੰਕ (1, 2, 3...) ਪਾ ਕੇ ਸਪਸ਼ਟ ਕਰਨੇ, ਅਰਥਾਂ ਦੀ ਪ੍ਰਮਾਣਿਕਤਾ ਨੂੰ ਸਿੱਧ ਕਰਨ ਲਈ (ਜਿੱਥੇ ਵੀ ਸੰਭਵ ਹੋ ਸਕਿਆ) ਸਿੱਖ ਗ੍ਰੰਥਾਂ ਤੋਂ ਪ੍ਰਮਾਣ ਉਧ੍ਰਿਤ ਕਰਨੇ, ਅਤੇ ਹਰੇਕ ਸ਼ਬਦ ਦੇ ਪ੍ਰਚਲਿਤ ਅੱਡ ਅੱਡ ਰੂਪਾਂ ਨੂੰ ਟੇਢੇ ਹਵਾਲਿਆਂ (cross references) ਦੇ ਨਾਲ ਉਨ੍ਹਾਂ ਦੇ ਸ਼ੁੱਧ ਰੂਪ ਨਾਲ ਜੋੜਨਾ, ਪਰ ਅਰਥ ਕੇਵਲ ਸ਼ਬਦ ਦੇ ਸ਼ੁੱਧ ਰੂਪ ਦੇ ਸਾਮ੍ਹਣੇ ਦੇਣੇ, ਹਨ। ਇਸ ਤੋਂ ਵੀ ਵੱਧ, ਭਾਈ ਸਾਹਿਬ ਨੇ ਅਰਬੀ/ਫਾਰਸੀ ਤੋਂ ਆਏ ਵਿਦੇਸ਼ੀ ਸ਼ਬਦਾਂ ਸੰਬੰਧੀ ਭੁਲੇਖਾ ਲਗਣ ਦੀ ਸੰਭਾਵਨਾ ਨੂੰ ਕੱਟਣ ਲਈ ਉਨ੍ਹਾਂ ਦੇ ਸ਼ੁੱਧ ਰੂਪ ਫ਼ਾਰਸੀ ਲਿੱਪੀ ਵਿਚ ਨਾਲ ਹੀ ਦਿੱਤੇ ਹੋਏ ਹਨ ਤੇ ਮੂਲ ਭਾਸ਼ਾ ਵਲ ਵੀ ਸੂਤ੍ਰ ਵਜੋਂ ਸੰਕੇਤ ਕੀਤਾ ਹੋਇਆ ਹੈ। ਇਸ ਨਾਲ ਕੋਸ਼ ਦੀ ਉਪਯੋਗਿਤਾ ਵਧੀ ਹੈ ਤੇ ਵਿਗਿਆਨਕਤਾ ਦ੍ਰਿੜ ਹੋਈ ਹੈ।

ਵਿਸ੍ਵ-ਕੋਸ਼ੀ ਪ੍ਰਕ੍ਰਿਤੀ ਦੇ ਇੰਦਰਾਜਾਂ ਵਿਚ ਵੀ ਭਾਈ ਸਾਹਿਬ ਨੇ ਬਿਬੇਕਵਾਦੀ ਰੁਚੀ ਦਿਖਾਈ ਤੇ ਵਿਗਿਆਨਿਕ ਦ੍ਰਿਸ਼ਟੀ ਨਿਭਾਈ ਹੈ। ਜੋ ਕੁਝ ਆਪ ਨੇ ਲਿਖਿਆ ਹੈ, ਉਸ ਵਕਤ ਪ੍ਰਾਪਤ ਸਾਰੇ ਸੋਮਿਆਂ ਦੀ ਪੁਣਛਾਣ ਪਿੱਛੋਂ, ਸਾਵਧਾਨਤਾ ਭਰੀ ਭਾਸ਼ਾ ਵਿਚ ਲਿਖਿਆ ਹੈ, ਤਾਂ ਜੋ ਪਿਛੋਂ ਏਤਰਾਜ਼ ਨ ਉੱਠਣ। ਫਲਸ੍ਵਰੂਪ ਰਵਾਇਤ ਨੂੰ ਰਵਾਇਤ ਕਹਿਆ ਹੈ ਤੇ ਤੱਥ ਨੂੰ ਤੱਥ। ਇੰਨੀ ਵਿਸ਼ੁੱਧਤਾ ਤੇ ਪ੍ਰਮਾਣਿਕਤਾ ਸੁਦੇਸ਼ੀ, ਖ਼ਾਸ ਕਰਕੇ ਪੰਜਾਬੀ ਲਿਖਾਰੀਆਂ, ਵਿਚ ਘਟ ਹੀ ਵੇਖਣ ਵਿਚ ਆਈ ਹੈ ਤੇ ਇਹੀ ਇਸ ਮਹਾਨ ਰਚਨਾ ਦੀ ਵੱਡੀ ਸਿਫ਼ਤ ਹੈ।

ਵਿਸ੍ਵ-ਕੋਸ਼ ਦੀ ਤਿਆਰੀ ਨੂੰ ਤਕਨੀਕੀ ਭਾਸ਼ਾ ਵਿਚ "ਸੰਪਾਦਨ ਕਾਰਜ" ਕਹਿ ਕੇ ਯਾਦ ਕੀਤਾ ਜਾਂਦਾ ਹੈ, ਭਾਵੇਂ 'ਗੁਰਸ਼ਬਦ ਰਤਨਾਕਰ' ਵਰਗੇ ਮਹਾਨ ਕੋਸ਼ ਦੀ ਤਿਆਰੀ ਹਜ਼ਾਰ ਸਿਰਜਨਾਤਮਕ ਕਾਰਜਾਂ ਨਾਲੋਂ ਵੀ ਸ੍ਰੇਸ਼ਟ ਕਾਰਜ ਕਹਿਆ ਜਾ ਸਕਦਾ ਹੈ। ਇਸੇ ਕੋਟੀ ਵਿਚ, ਇਸ ਲਈ 'ਗੁਰ ਮਹਮਾ' ਤੇ ਭਾਈ ਸਾਹਿਬ ਵਲੋਂ ਸੰਪਾਦਿਤ ਹੋਰ ਰਚਨਾਵਾਂ ਮੰਨਣੀਆਂ ਚਾਹੀਦੀਆਂ ਹਨ। ਲਿਖਤ ਦੀ ਪ੍ਰਕ੍ਰਿਤੀ ਦੇ ਪਖੋਂ ਵੀ ਇਹ ਕੋਸ਼ਕਾਰੀ ਜਾਂ ਸੰਪਾਦਨ ਵਰਗੇ ਕਾਰਜ ਦਾ ਹੀ ਹਿੱਸਾ ਹਨ।

ਬਾਕੀ ਰਹਿੰਦੀਆਂ ਰਚਨਾਵਾਂ ਜਿੰਨ੍ਹਾਂ ਵਿਚ ਦੋ ਸਫਰਨਾਮੇ, ਕੁਝ ਚਿੱਠੀ ਪੱਤਰ ਅਤੇ ਮੌਲਿਕ ਨਿਬੰਧ ਸ਼ਾਮਿਲ ਹਨ, ਭਾਈ ਸਾਹਿਬ ਦੀ ਲੇਖਣੀ ਦਾ ਚੌਥਾ ਖੇਤਰ ਬਣਾਉਂਦੀਆਂ ਹਨ। ਇਹ ਸਿਰਜਨਾਤਮਕ ਵੰਨਗੀ ਦਾ ਸਾਹਿੱਤ ਕਹਿਆ ਜਾ ਸਕਦਾ ਹੈ। ਭਾਈ ਸਾਹਿਬ ਨੂੰ 1907 ਵਿਚ ਪੰਜਾਬ ਦੇ ਪਹਾੜੀ ਇਲਾਕੇ ਦੀ ਯਾਤ੍ਰਾ ਕਰਨ ਦਾ ਮੌਕਾ ਬਣਿਆ। ਪ੍ਰਯੋਜਨ ਇਸ ਯਾਤ੍ਰਾ ਦਾ ਗੁਰੂ ਗੋਬਿੰਦ ਸਿੰਘ ਦੇ ਆਨੰਦਪੁਰ ਛਡਣ ਸਮੇਂ ਲੁੱਟੇ ਗਏ ਸਹਿੱਤਕ ਖਜ਼ਾਨੇ ਦੇ ਬਚੇ ਖੁਚੇ ਅੰਸ਼ਾਂ ਦੀ ਭਾਲ ਕਰਨਾ ਤੇ ਉਸ ਇਲਾਕੇ ਨੂੰ ਅੱਖੀਂ ਦੇਖਣਾ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਰਗਰਮੀਆਂ ਦਾ ਕੇਂਦਰ ਬਣਿਆ ਰਹਿਆ ਸੀ। ਇਸ ਯਾਤ੍ਰਾ ਨੇ 'ਪਹਾੜੀ ਯਾਤ੍ਰਾ' ਨਾਂ ਦਾ ਸਫ਼ਰਨਾਮਾ ਦਿੱਤਾ। ਇਸ ਵਿਚ ਆਪ ਨੇ ਪੰਜਾਬ ਦੇ ਪਹਾੜੀ ਲੋਕਾਂ ਦੀ ਰਹਿਣੀ ਬਹਿਣੀ, ਖਾਣ ਪੀਣ, ਪਹਿਰਾਵੇ, ਮੇਲੇ ਤਿਉਹਾਰਾਂ ਦਾ ਹਾਲ, ਜਿਵੇਂ ਕਿ ਇਹ ਆਪ ਦੇ ਦੇਖਣ ਵਿਚ ਆਇਆ, ਦਿੱਤਾ ਹੈ।

ਇਸੇ ਤਰ੍ਹਾਂ ਭਾਈ ਸਾਹਿਬ ਨੂੰ ਤਿੰਨ ਵਾਰੀ ਸਰਕਾਰੀ ਕੰਮਾਂ ਉੱਤੇ ਵਲਾਇਤ ਜਾਣ ਦਾ ਮੌਕਾ ਬਣਿਆ। ਭਾਈ ਸਾਹਿਬ ਸੁਭਾ ਵਸ ਜੋਖ ਘੋਖ ਨਾਲ ਸਫ਼ਰ ਕਰਦੇ ਰਹੇ ਤੇ ਦੇਖਣ ਵਿਚ ਆਈਆਂ ਗੱਲਾਂ **ਵਲਾਇਤ ਯਾਤ੍ਰਾ** ਨਾਂ ਦੀ ਪੁਸਤਕ ਵਿਚ ਲਿਖੀਆਂ। ਦੋਹਾਂ ਸਫ਼ਰਨਾਮਿਆਂ ਵਿਚ ਆਪ ਨੇ ਬਿਰਤਾਂਤਿਕ ਰੰਗ ਖੂਬ ਬੰਨ੍ਹਿਆ ਹੈ।

ਭਾਈ ਸਾਹਿਬ ਦੇ ਬਹੁਤੇ ਚਿੱਠੀ-ਪੱਤਰ ਉਨ੍ਹਾਂ ਦੀ ਵਲਾਇਤ ਯਾਤ੍ਰਾ ਦੀ ਹੀ ਉਪਜ ਹਨ। ਇਹ ਉਨ੍ਹਾਂ ਨੇ ਆਪਣੇ ਭਰਾ ਬਿਸ਼ਨ ਸਿੰਘ ਤੇ ਹੋਰਨਾਂ ਸਨੇਹੀਆਂ ਨੂੰ ਵਿਦੇਸ਼ੋਂ ਲਿਖੇ। ਜਿਵੇਂ ਕਿ ਸੁਭਾ ਵਿਚ ਹੈ ਇਨ੍ਹਾਂ ਵਿਚ ਬਾਹਰਲੇ ਲੋਕਾਂ ਦੇ ਜੀਵਨ ਦੀਆਂ ਵਿਚਿਤ੍ਰ ਗੱਲਾਂ ਤੇ ਉਨ੍ਹਾਂ ਦੀਆਂ ਸੰਸਥਾਵਾਂ ਦਾ ਹਾਲ ਭਰਿਆ ਹੋਇਆ ਹੈ।

(3)

ਭਾਈ ਸਾਹਿਬ ਦੀ ਗੱਦ-ਪ੍ਰਕ੍ਰਿਤੀ ਤੇ ਗੱਦ-ਖੇਤਰ ਦਾ ਇਹ ਅਧਿਐਨ ਭਾਈ ਸਾਹਿਬ ਦੀ ਗੱਦ-ਸ਼ੈਲੀ ਦੀ ਨੁਹਾਰ ਨਿਰਧਾਰਿਤ ਕਰਨ ਵਿਚ ਸਹਾਈ ਹੁੰਦਾ ਹੈ। ਰੂਪ ਪਖ ਤੋਂ ਇਹ ਗੱਦ ਪ੍ਰਮੁਖ ਤੌਰ ਤੇ ਵਿਆਖਿਆਤਮਕ (expositary) ਤੇ ਬਿਰਤਾਂਤਕ ਹੈ, ਉਂਜ ਭਾਵੇਂ ਵਰਣਨਾਤਮਕ ਗੱਦ ਦੇ ਪ੍ਰਭਾਵਸ਼ਾਲੀ ਨਮੂਨੇ ਵੀ ਇਨ੍ਹਾਂ ਦੇ ਯਾਤ੍ਰਾ-ਸਾਹਿੱਤ ਵਿਚ ਮਿਲ ਜਾਂਦੇ ਹਨ। ਪਹਿਲੀ ਕੋਟੀ ਦੀ ਗੱਦ ਵਿਚ ਗੁਰਮਤ ਦੀ ਵਿਆਖਿਆ, ਸਿੱਖ ਧਰਮ-ਮਰਯਾਦਾ ਦਾ ਨਿਰਮਾਣ, ਟੀਕਾਕਾਰੀ, ਛੰਦ ਤੇ ਅਲੰਕਾਰ-ਸ਼ਾਸਤ੍ਰਾਂ ਦਾ ਸੰਗਠਨ ਅਤੇ ਕੋਸ਼ਕਾਰੀ ਆਉਂਦੇ ਹਨ। ਇਹ ਅਜੇਹੇ ਖੇਤਰ ਹਨ ਜੋ

ਲੇਖਕ ਪਾਸੋਂ ਵਿਸ਼ੁੱਧਤਾ, ਪ੍ਰਮਾਣਿਕਤਾ, ਸੰਜਮ ਤੇ ਸੰਖੇਪਤਾ ਦੀ ਮੰਗ ਕਰਦੇ ਹਨ। ਇਹ ਸਭ ਭਾਈ ਸਾਹਿਬ ਦੀ ਲਿਖਤ ਦਾ ਮੀਰੀ ਗੁਣ ਹਨ। ਇਨ੍ਹਾਂ ਤੋਂ ਬਿਨਾਂ ਆਪ ਦੀ ਲਿਖਤ ਵਿਚ ਸਾਊਪੁਣਾ ਤੇ ਵਿਹਾਰ ਦੀ ਉਚਤਾ, ਜੋ ਖ਼ਾਨਦਾਨੀ ਪੁਰਸ਼ਾਂ ਦਾ ਖਾਸਾ ਹੁੰਦੀ ਹੈ, ਪੂਰੀ ਤਰ੍ਹਾਂ ਵਿਦਮਾਨ ਹੈ। ਇਸ ਦਾ ਕੁਝ ਉੱਲੇਖ 'ਹਮ ਹਿੰਦੂ ਨਹੀਂ' ਪੁਸਤਕ ਦੇ ਸੰਦਰਭ ਵਿਚ ਹੋ ਚੁਕਿਆ ਹੈ। ਇੱਥੇ ਅਸੀਂ ਉਸ ਦੇ ਕੁਝ ਹੋਰ ਭਾਨ ਸ੍ਰੋਤਿਆਂ/ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਾਂਗੇ।

ਵਾਦ-ਵਿਵਾਦ ਵਿਚ ਜੁਟੇ ਲੇਖਕ ਪਾਸ ਵਿਰੋਧੀ ਧਿਰ ਨੂੰ ਚੁਪ ਕਰਾਉਣ ਦਾ ਇਕ ਹਥਿਆਰ ਕਾਟ ਜਾਂ ਵਿਅੰਗ ਹੁੰਦਾ ਹੈ ਤੇ ਕਈ ਵਾਰੀ ਇਸ ਵਿਚ ਘਿਰਣਾ ਯੋਗ ਕਟੂਤਾ ਆ ਦਾਖਿਲ ਹੁੰਦੀ ਹੈ। ਭਾਈ ਸਾਹਿਬ ਦੀਆਂ ਅੱਖਾਂ ਦੇ ਸਾਮ੍ਹਣੇ ਹੀ ਭਾਈ ਦਿੱਤ ਸਿੰਘ ਇਸ ਸੰਪ੍ਰਦਾਇਕਤਾ ਘੋਲ ਵਿਚ ਜੁਟਿਆ ਹੋਇਆ ਸੀ। ਆਰਯ ਸਮਾਜੀਆਂ ਵਲੋਂ ਕੀਤੇ ਜਾਂਦੇ ਕੋਝੇ ਹਲਿਆਂ ਦਾ ਉੱਤਰ ਉਹ ਉਨੇ ਹੀ ਕਰੜੇ ਸ਼ਬਦਾਂ ਵਿਚ ਦੇਣ ਵਿਚ ਵਿਸ਼ਵਾਸ ਰਖਦਾ ਸੀ। 'ਦੰਭ ਨਿਵਾਰਕ', 'ਮੂੰਹ ਤੋੜ ਉੱਤਰ', 'ਜੇਹਾ ਮੂੰਹ ਤੇਹੀ ਚਪੇੜ', 'ਆਰੀਆ ਦੇ ਢੋਲ ਦਾ ਪੋਲ', 'ਨਿਯੋਗ ਦਰਪਣ', ਕੁਝ ਕੁ ਪੈਂਫਲਿਟਾਂ ਦੇ ਸਿਰਲੇਖ ਹਨ ਜੋ ਇਸ ਵਿਤੰਡਾਵਾਦ ਵਿਚ ਜੁਟੇ ਗਿਆਨੀ ਜੀ ਤੇ ਹੋਰਨਾਂ ਸਿਖ ਲੇਖਕਾਂ ਵਲੋਂ ਛਾਪੇ ਗਏ ਸਨ। ਇਹ ਦੂਜੇ ਪਾਸੇ ਦੇ 'ਰਸਾਲਾ ਗ੍ਰੰਥ ਫੋਬੀਆ', 'ਕੱਛ ਵਾਲਿਆਂ ਦੀ ਕਰਤੂਤ', 'ਹਾਇ ਹਾਇ ਯੇਹ ਕੈਸਾ ਅਨੰਦ', 'ਭਾਈ ਗਿਆਨ ਸਿੰਘ ਦੀ ਅਗਿਆਨਤਾ ਕਾ ਫੋਟੋ' ਆਦਿ ਕੋਝੀਆਂ ਲਿਖਤਾਂ ਦੇ ਜਵਾਬ ਵਿਚ ਸਨ। ਭਾਈ ਕਾਨ੍ਹ ਸਿੰਘ ਨੇ ਆਪਣੀ ਲੇਖਣੀ ਨੂੰ ਇਸ ਚਿੱਕੜ ਵਿਚ ਲਿਬੜਨ ਦੀ ਆਗਿਆ ਨਹੀਂ ਦਿੱਤੀ। ਲਿਖਤ ਨੂੰ ਉੱਚੀ ਤੇ ਸਾਊ ਪੱਧਰ ਤੇ ਰਖਿਆ ਹੈ। ਜਿੱਥੇ ਕਿਤੇ ਚੋਟ ਵੀ ਕੀਤੀ ਹੈ, ਸਭਿਅ ਸ਼ਬਦਾਂ ਵਿਚ ਪਰੋ ਕੇ ਕੀਤੀ ਹੈ। ਤਾਂ ਵੀ, ਕਾਟ ਦੀ ਤੀਬਰਤਾ ਉਸੇ ਤਰ੍ਹਾਂ ਬਣੀ ਰਹੀ ਹੈ। ਕਾਟ ਦਾ ਇਕ ਉਦਾਹਰਣ ਪਿੱਛੇ ਦਿੱਤੀ 'ਨਾਟਕ ਭਾਵਾਰਥ ਦੀਪਕਾ' ਦੀ ਲੰਮੀ ਟੂਕ ਵਿਚ ਵੇਖਿਆ ਜਾ ਸਕਦਾ ਹੈ। ਕੁਝ ਹੋਰ ਉਦਾਹਰਣ ਵੇਖੋ :

(ੳ) ਵੇਦਾਂ ਦੀ ਵੱਡੀ ਤਾਲੀਮ ਹੋਮ ਹੈ। ਜਮਾਨੇ ਦੀ ਚਾਲ ਨੂੰ ਵੇਖ ਕੇ ਅਰਥਾਂ ਨੂੰ ਉਲਟਾਉਣ ਵਾਲੇ ਸਾਧੂ ਦਯਾ ਨੰਦ ਜੀ ਭੀ ਆਪਣੀ ਬੁੱਧੀ ਦੇ ਬਲ ਨਾਲ ਵੇਦਾਂ ਵਿੱਚੋਂ ਹੋਮ ਨੂੰ ਨਹੀਂ ਕਢ ਸਕੇ, ਔਰ ਮਸਲਾ ਏਹ ਘੜ੍ਹਿਆ ਕਿ ਹੋਮ ਨਾਲ ਹਵਾ ਸਾਫ਼ ਹੁੰਦੀ ਹੈ। ਇਸ ਵਿਚ ਸੰਸਾ ਨਹੀਂ ਕਿ ਜੇ ਗੁੱਗਲ ਮੁਸ਼ਕ ਕਾਫ਼ੂਰ ਔਰ ਚੰਦਨ ਜੇਹੇ ਪਦਾਰਥ ਜਲਾਏ ਜਾਣ ਤਾਂ ਜ਼ਰੂਰ ਹਵਾ ਸਾਫ਼ ਹੁੰਦੀ ਹੈ ਪਰ ਹਿੰਦੂ ਮਤ ਵਿਚ ਜੋ ਹਵਨ ਦੀ ਸਾਮਗ੍ਰੀ ਦਸੀ ਹੈ, ਉਸ ਨਾਲ ਨਹੀਂ। ਗੁੱਗਲ ਆਦਿਕ ਦਾ ਜਲਾਉਣਾ ਤਦ ਠੀਕ ਹੈ, ਜੇ ਘਰ ਦੇ ਸਾਰੇ ਕਮਰਿਆਂ ਵਿਚ ਧੂਪ ਦਿੱਤੀ ਜਾਵੇ ਨਾ ਕਿ ਨਦੀ ਦੇ ਕਿਨਾਰੇ ਲੱਕੜਾਂ ਫੂਕ ਕੇ ਔਰ ਧੂਏਂ ਨਾਲ ਅੱਖਾਂ ਦਾ ਸਤਯਾਨਾਸ ਕਰਕੇ।

ਸਾਧੂ ਦਯਾ ਨੰਦ ਦੇ ਹੋਮ ਵਿਸ਼ਯ [ਪਰ] ਮਨੋਹਰ ਬਚਨ ਸੁਣੋ :

...ਜੰਗਲ ਵਿਚ ਨਦੀ ਦੇ ਕਿਨਾਰੇ ਸਵੇਰੇ ਔਰ ਆਥਣੇ ਇਕ ਬਰਤਣ ਵਿਚ ਜੋ

ਸੋਲਾਂ ਉਂਗਲ ਚੌੜਾ ਔਰ ਇਤਨਾ ਹੀ ਡੂੰਘਾ ਹੋਵੇ, ਲਕੜਾਂ ਬਾਲ ਕੇ ਹਵਨ ਕਰੋ। ਮੰਤ੍ਰ ਪੜ ਕੇ ਅਹੂਤੀਆਂ ਦੇਵੋ। ਹਵਨ ਕਰਕੇ ਪਵਨ ਸ਼ੁੱਧ ਹੁੰਦੀ ਹੈ, ਹੋਮ ਨਾ ਕਰਨ ਕਰ ਕੇ ਇਸ ਲਈ ਪਾਪ ਹੁੰਦਾ ਹੈ ਕਿ ਪੁਰਸ਼ ਤੋਂ ਦੁਰਗੰਧ ਪੈਦਾ ਹੋ ਕੇ ਹਵਾ ਅਸ਼ੁੱਧ ਹੁੰਦੀ ਹੈ, ਜਿਸ ਤੋਂ ਬੀਮਾਰੀਆਂ ਫੈਲਦੀਆਂ ਹਨ। ਜੇ ਪੁਰਾਣੇ ਸਮੇਂ ਦੀ ਤਰ੍ਹਾਂ ਹੁਣ ਹੋਮ ਹੋਵੇ ਤਾਂ ਹਿੰਦੁਸਤਾਨ ਦੇ ਸਾਰੇ ਰੋਗ ਚਲ ਜਾਣ। ਖਾਣ ਨਾਲੋਂ ਹੋਮ ਵਿਚ ਘੀ ਜ਼ਿਆਦਾ ਬਰਤਣਾ ਚਾਹੀਏ। ਹਰੇਕ ਆਦਮੀ ਘਟ ਤੋਂ ਘਟ ਛੀ ਛੀ ਮਾਸੇ ਘੀ ਦੀਆਂ ਸੋਲਾਂ ਅਹੂਤੀਆਂ ਨਿਤ ਦੇਵੇ।

(ਸਤਯਾਰਥ ਪ੍ਰਕਾਸ, ਅ.3)

ਹੁਣ ਆਪ ਇਸ ਪਰ ਵਿਚਾਰ ਕਰੋ ਕਿ ਜੇ ਹਵਾ ਸ਼ੁੱਧ ਕਰਣੀ ਹੈ ਤਾਂ ਹਵਨ ਘਰ ਵਿਚ ਕਿਉਂ ਨਹੀਂ ਕੀਤਾ ਜਾਂਦਾ, ਜੰਗਲ ਦੀ ਹਵਾ ਤਾਂ ਪਹਿਲਾਂ ਹੀ ਸਾਫ਼ ਹੈ। ਔਰ ਹਵਨ ਪਾਤ੍ਰ ਦੇ ਖਾਸ ਮਾਪ ਦੀ ਕੀ ਲੋੜ ਹੈ? ਔਰ ਕਯਾ ਮੰਤ੍ਰਾਂ ਨਾਲ ਹਵਾ ਪਰ ਜ਼ਿਆਦਾ ਅਸਰ ਹੁੰਦਾ ਹੈ, ਔਰ ਬਿਨਾਂ ਮੰਤਰਾਂ ਹਵਾ ਘਟ ਸਾਫ਼ ਹੁੰਦੀ ਹੈ? ਜਿਨ੍ਹਾਂ ਦੇਸ਼ਾਂ ਵਿਚ ਹੋਮ ਨਹੀਂ ਹੁੰਦਾ, ਉਨ੍ਹਾਂ ਨਾਲ ਹੋਮੀਆਂ ਦੀ ਸਿਹਤ ਦਾ ਮੁਕਾਬਲਾ ਕਰ ਕੇ ਦੇਖੋ, ਜਿਸ ਤੋਂ ਇਸ ਅਨੋਖੇ ਮੰਤਕ ਦੀ ਆਪ ਨੂੰ ਕਦਰ ਮਲੂਮ ਹੋ ਜਾਵੇ। ਜੇ ਘਰ ਦਾ ਇਕ ਆਦਮੀ ਉੱਗਣ ਔਰ ਆਥਣ ਅਠ ਪੈਸਾ ਭਰ ਘੀ ਫੂਕੇ ਤਾਂ ਟੱਬਰ ਦੇ ਦਸ ਆਦਮੀਆਂ ਨੂੰ 160 ਤੋਲੇ ਘੀ ਨਿਤ ਹਵਨ ਵਾਸਤੇ ਲੋੜੀਏ ਔਰ ਖਾਣ ਲਈ ਇਸ ਤੋਂ ਵਖਰਾ ਰਹਿਆ। ਪੰਡਿਤ ਦਯਾ ਨੰਦ ਜੀ ਨੇ ਹੋਮ ਵਿਧੀ ਨਾਲ ਜੋ ਹਿੰਦੁਸਤਾਨ ਦਾ ਭਲਾ ਸੋਚਿਆ ਹੈ, ਸਾਥੋਂ ਇਸ ਦੀ ਹਜ਼ਾਰ ਰਸਨਾ ਕਰਕੇ ਭੀ ਵਡਿਆਈ ਨਹੀਂ ਕੀਤੀ ਜਾ ਸਕਦੀ।[14]

(ਹਮ ਹਿੰਦੂ ਨਹੀਂ, ਪੰਨਾ 149)

ਅ) ਸ੍ਰੀ ਰਾਮਚੰਦ, ਵਿਸ਼ਿਸ਼ਟ, ਵਿਸ਼੍ਵਾਮਿਤ੍ਰ, ਪਰਸੁਰਾਮ, ਕ੍ਰਿਸ਼ਨ, ਯੁਧਿਸ਼ਟਰ ਆਦਿਕ ਕੇਸ ਔਰ ਦਾਹੜੀ ਰੱਖਣ ਵਾਲੇ (ਅਮੁੰਡਿਤ) ਭੀ ਹਿੰਦੂ ਹਨ, ਔਰ ਬੋਦੀ ਤਥਾ ਬੋਦੀ ਰਹਿਤ ਸਾਫ਼ ਚੱਟਮ ਭੀ ਹਿੰਦੂ ਹਨ। ਵੇਦਾਂ ਦੇ ਵਿਸ਼੍ਵਾਸੀ ਭੀ ਹਿੰਦੂ, ਔਰ ਵੇਦਾਂ ਨੂੰ ਭੰਡ ਨਿਸਾਚਰਾਂ ਦਾ ਰੱਚਿਆ ਹੋਯਾ ਮੰਨਣ ਵਾਲੇ ਆਚਾਰਯਾਂ ਦੀ ਸੰਪ੍ਰਦਾਯ ਭੀ ਹਿੰਦੂ ਹੈ। ਸਭ ਜੀਵਾਂ ਤੋਂ ਸ਼ਿਰੋਮਣੀ ਜੋ ਮਨੁਸ਼ਯ ਹੈ, ਓਸ ਨੂੰ ਵਢ ਕੇ ਯਗ ਵਿਚ ਹਵਨ ਕਰਣ ਵਾਲੇ ਭੀ ਹਿੰਦੂ ਹਨ, ਔਰ ਕੀੜੀ ਦੇ ਪੈਰ ਹੇਠ ਦਬਕੇ ਮਰਣ ਤੋਂ ਡਰਣ ਵਾਲੇ ਭੀ ਹਿੰਦੂ ਹਨ। ਚੂਹੇ, ਕੁੱਤੇ, ਕਨਖਜੂਰੇ, ਆਦਿਕ ਦੀ ਪੂਜਾ ਕਰਨ ਵਾਲੇ ਭੀ ਹਿੰਦੂ, ਔਰ ਪਰਮੇਸ਼ੁਰ ਨੂੰ ਸਹੇ ਦੇ ਸਿੰਗਾਂ ਦੀ ਤਰ੍ਹਾਂ ਅਣਹੋਯਾ ਸਮਝਣ ਵਾਲੇ ਭੀ ਹਿੰਦੂ ਹਨ, ਭਾਵ ਇਹ ਹੈ ਕਿ ਹਿੰਦੂ ਧਰਮ ਦੀ ਅਗਾਧ ਕਥਾ ਹੈ, ਜਿਸ ਦੇ ਲਿਖਣ ਲਈ ਸਾਡੀ ਕਲਮ ਅਸਮਰਥ ਹੈ।[15]

(ਉਹੀ, ਪੰਨਾ 159-60)

ਇਹ ਦੋਵੇਂ ਟੂਕਾਂ ਭਾਈ ਸਾਹਿਬ ਦੀ ਲੇਖਣੀ ਦੀਆਂ ਪ੍ਰਮੁਖ ਵਿਸ਼ੇਸ਼ਤਾਵਾਂ ਉਘਾੜਨ ਲਈ ਕਾਫ਼ੀ ਹਨ। ਪਹਿਲੀ ਉਹ ਵਿਸ਼ੇਸ਼ਤਾ ਹੈ ਜਿਸ ਦਾ ਉੱਲੇਖ ਅਸੀਂ ਉਪਰ

ਕਰ ਰਹੇ ਸਾਂ—ਕਾਟ ਦਾ ਸਾਊਪੁਣਾ ਤੇ ਤੀਬਰਤਾ। ਦੋਹਾਂ ਹਾਲਤਾਂ ਵਿਚ ਅੰਨਮਤੀਆਂ ਦੇ ਵਿਸ਼ਵਾਸਾਂ ਨੂੰ ਦਲੀਲ ਨਾਲ ਕੱਟਿਆ ਹੈ; ਸ਼ਬਦ ਸਾਊ ਵਰਤੇ ਹਨ, ਪਰ ਅਗਲਿਆਂ ਦੇ ਦਾਅਵਿਆਂ ਦੇ ਪ੍ਰਹਾਸ ਉਡਾਉਣ ਦੀ ਵੀ ਕਸਰ ਨਹੀਂ ਰਹੀ। ਗੱਲ ਖੁਲ੍ਹ ਕੇ ਕੀਤੀ ਹੈ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਕੀਤੀ ਹੈ। ਲਿਖਤ ਵਿਚ ਬੋਧਿਕ ਲੈਅ ਵਿਦਮਾਨ ਹੈ। ਸ਼ਬਦ ਥੋੜੇ ਪਰ ਢੁਕਵੇਂ ਹਨ। ਸ਼ਬਦਾਂ ਦਾ ਸੰਗਠਨ ਪ੍ਰਭਾਵਸ਼ਾਲੀ ਹੈ। ਲਿਖਤ ਵਿਚ ਰਵਾਨੀ ਹੈ ਤੇ ਕਟਾਖ ਮੁਸਕੜੀ ਦਾ ਸਾਮਾਨ ਪੈਦਾ ਕਰਦਾ ਦਿਸਦਾ ਹੈ।

ਤਿੱਖੀ ਕਾਟ ਵਾਲੀ ਗੱਦ ਦੇ ਨਾਲ ਭਾਈ ਸਾਹਿਬ ਮਿੱਠੀ ਮੁਸਕੜੀ ਵਾਲੀ ਗੱਦ ਪੈਦਾ ਕਰਨ ਦੀ ਸਮਰਥਾ ਵੀ ਰੱਖਦੇ ਹਨ। ਜੇ ਉਨ੍ਹਾਂ ਦੇ ਹਾਸ-ਵਿਅੰਗ ਦਾ ਮਜ਼ਾ ਚਖਣਾ ਹੋਵੇ ਤਾਂ ਉਨ੍ਹਾਂ ਦੀਆਂ ਚਿੱਠੀਆਂ ਅਤੇ **ਵਲਾਇਤ ਯਾਤ੍ਰਾ** ਦਾ ਹਾਲ ਪੜ੍ਹੋ। ਗੱਲ ਵਿਚੋਂ ਗੱਲ ਪੈਦਾ ਕਰ ਲੈਣੀ ਤੇ ਉਸ ਨੂੰ ਅਤਿ ਪ੍ਰਭਾਵਸ਼ਾਲੀ ਤੇ ਦਿਲ ਟੁੰਬਾਊ ਢੰਗ ਨਾਲ ਪੇਸ਼ ਕਰਨਾ, ਭਾਈ ਸਾਹਿਬ ਦੀ ਲੇਖਣੀ ਦਾ ਇਕ ਵਿਸ਼ੇਸ਼ ਗੁਣ ਹੈ। ਕੇਵਲ ਦੋ ਉਦਾਹਰਣ ਦੇਣੇ ਕਾਫ਼ੀ ਹੋਣਗੇ। ਪਹਿਲੇ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਸ਼ਬਦ ਗਾਉਣ ਸੰਬੰਧੀ ਦਿੱਤੀ ਹਦਾਇਤ "ਏਕੁ ਸੁਆਨੁ ਕੈ ਘਰਿ ਗਾਵਣਾ" ਨੂੰ ਰੰਗ ਪੈਦਾ ਕਰਨ ਲਈ ਵਰਤਿਆ ਹੈ ਤੇ ਦੂਜੀ ਵਿਚ ਮਿਸਟਰ ਮੈਕਾਲਿਫ਼ ਦੀ ਜ਼ਾਤ ਨੂੰ। ਉਦਾਹਰਣ ਇਹ ਹਨ :

(ੳ) "ਏਕੁ ਸੁਆਨੁ ਕੈ ਘਰਿ ਗਾਵਣਾ"

ਗੁਰੂ ਗ੍ਰੰਥ ਸਾਹਿਬ ਮੇਂ ਇਸ ਪਾਠ ਕੋ ਪੜ੍ਹ ਕਰ ਹਮ ਕਈ ਅਰਥ ਕਿਯਾ ਕਰਤੇ ਥੇ ਔਰ ਪੰਡਿਤ ਤਾਰਾ ਸਿੰਘ ਜੀ ਆਦਿਕ ਵਿਦ੍ਵਾਨੋ ਨੇ ਆਪਣੀ ਬੁੱਧੀ ਕੇ ਅਨੁਸਾਰ ਇਸ ਕੇ ਅਨੇਕ ਅਰਥ ਕਿਯੇ ਹੈਂ, ਪਰੰਤੂ ਅਸਲ ਭਾਵ ਯੂਰਪ ਕੀ ਸੈਰ ਕਿਯੇ ਬਿਨਾ ਨਹੀਂ ਮਾਲੂਮ ਹੋ ਸਕਤਾ ਹੈ। ਸਰਬ ਗਯਾਤਾ ਗੁਰੂ ਸਾਹਿਬ ਨੇ ਅਪਨੀ ਪਵਿਤ੍ਰ ਬਾਣੀ ਕੋ, ਜੈਸੇ ਕਿ ਔਰ ਰਾਗੋਂ ਮੇ ਗਾਯਨ ਕਰਨਾ ਵਿਧਾਨ ਕਿਯਾ ਹੈ, ਐਸੇ ਹੀ ਯੂਰਪੀਨੋਂ ਕੋ ਕ੍ਰਿਤਾਰਥ ਕਰਨੇ ਕੇ ਲੀਯੇ ਏਕ ਸੁਰ "ਸ੍ਵਾਨ" ਕਾ ਭੀ ਲਿਖਾ ਹੈ।

ਇਸ ਜਗਹਿ ਅਨੇਕ ਪ੍ਰਕਾਰ ਦੇ ਮਨੋਰਥ ਬਾਜੇ ਔਰ ਗੀਤੋਂ ਕੀ ਅਨੇਕ ਪੁਸਤਕੇਂ ਹੈਂ ਔਰ ਏਕ ਬੜਾ ਭਾਰੀ ਮਯੂਜ਼ਿਕ ਹਾਲ ਹੈ, ਜਹਾਂ ਰਾਗ ਵਿਦਯਾ ਕੀ ਤਾਲੀਮ ਮਿਲਤੀ ਹੈ। ਕਿਤਨੇ ਹੀ ਪ੍ਰਸਿੱਧ ਗਵੈਯੇ ਸ਼ਿਕਸ਼ਾ ਦੇਤੇ ਹੈ, ਪਰੰਤੂ ਇਨ ਸਭ ਕਾ ਆਲਾਪ ਸ੍ਵਾਨ ਕੇ ਹੀ ਘਰ ਮੇਂ ਹੋਤਾ ਹੈ। ਮੂਰਤੀ ਦੇਖੇ ਬਿਨਾਂ ਕੋਈ ਨਹੀਂ ਕਹਿ ਸਕਤਾ ਕਿ ਏਕ ਯੂਰਪੀਨ ਗਵੈਯਾ ਗਾ ਰਹਾ ਹੈ, ਕਿੰਤੂ ਯਹੀ ਪ੍ਰਤੀਤ ਹੋਤਾ ਹੈ ਕਿ ਸ੍ਵਾਨ ਪ੍ਰਸੰਨਤਾ ਅਥਵਾ ਕਲੇਸ਼ ਮੇਂ ਆ ਕਰ ਅਪਨੇ ਉੱਚ ਸੁਰ ਸੇ ਹ੍ਰਿਦਯ ਕਾ ਭਾਵ ਪ੍ਰਗਟ ਕਰਨੇ ਕੇ ਲਿਯੇ ਚਿੱਲਾ ਰਹਾ ਹੈ।[16]

ਅ) 'ਮੀਨ ਸਾਹਿਬ ਇਕ ਦਿਨ ਮੈਨੂੰ ਮਿਲਣ ਆਏ ਸੇ, ਪਰ ਮੈਂ ਮਕਾਨ ਪਰ ਨਹੀਂ ਸੀ। ਉਹ ਮਕਾਲਿਫ਼ ਸਾਹਿਬ ਦੇ ਮਕਾਨ ਪਰ ਮੇਰਾ ਪਤਾ ਲੈਣ ਗਏ।

ਮਕਾਲਿਫ਼ ਸਾਹਿਬ ਨੇ ਉਨ੍ਹਾਂ ਦੀ ਬਹੁਤ ਖ਼ਾਤਰ ਕੀਤੀ, ਪਰ ਗੁਫ਼ਤਗੂ ਵਿਚ ਆਪਣੀ ਬੰਸਾਵਲੀ ਦਾ ਹਾਲ ਦੱਸਿਆ ਔਰ ਇਕ ਕਿਤਾਬ ਦਿਖਾਈ, ਜਿਸ ਤੋਂ ਪਤਾ ਲੱਗਿਆ ਕਿ ਇੱਕ ਹਜ਼ਾਰ ਬਰਸ ਹੋਏ ਮਕਾਲਿਫ਼ ਸਾਹਿਬ ਦਾ ਵਡੇਰਾ "ਮਕਾਲਿਫ਼" ਭਾਰੀ ਡਾਕੂ ਸੀ, ਜਿਸ ਨੇ ਆਸ ਪਾਸ ਧੂੰਮ ਮਚਾ ਛੱਡੀ ਸੀ ਔਰ ਜਹਾਜ਼ਾਂ ਨੂੰ ਭੀ ਲੁੱਟ ਲੈਂਦਾ ਸੀ।

ਮੀਨ ਸਾਹਿਬ ਮੈਨੂੰ ਆਖਦੇ ਹਨ ਕਿ ਮੈਂ ਮਕਾਲਿਫ਼ ਸਾਹਿਬ ਨੂੰ ਇਸ ਸ਼ਰਤ ਪਰ ਖਾਣਾ ਘਰ ਖਵਾ ਸਕਦਾ ਹਾਂ ਜੇ ਆਪ ਜ਼ੁਮੇਂਵਾਰ ਬਣੋ ਕਿ ਭੇਤੀ ਹੋ ਕੇ ਮੇਰਾ ਘਰ ਨਾ ਲੁੱਟ ਲਵੇ, ਕਯੋਂਕਿ ਏਹ ਡਾਕੂ ਬੰਸੀ ਹੈ, ਮੈਂ ਬੁਢੇਪੇ ਵਿਚ ਹੋਰ ਕਮਾ ਨਹੀਂ ਸਕਦਾ, ਔਰ ਜੇ ਮੈਂ ਖਾਣਾ ਨਹੀ ਦਿੰਦਾ ਤਾਂ ਮਹਾਰਾਜਾ ਸਾਹਿਬ ਕਹੇਂਗੇ ਕਿ ਸਾਡੇ ਦੋਸਤ ਨੂੰ ਘਰ ਬੁਲਾ ਕੇ ਖਾਣਾ ਨਾ ਖਵਾਯਾ।[17]

ਸਿਆਣੇ ਕਹਿੰਦੇ ਹਨ ਕਿ ਜੇ ਲੇਖਕ ਨੇ ਕੋਈ ਗੱਲ ਕਹਿਣੀ ਹੈ ਉਹ ਤਾਂ ਹੀ ਕਹੇ ਜੇ ਉਸ ਪਾਸ ਕਹਿਣ ਨੂੰ ਕੋਈ ਨਵਾਂ ਅੰਦਾਜ਼ ਹੈ, ਨਵਾਂ ਮੁਹਾਵਰਾ ਤਥਾ ਨਵਾਂ ਸੁਰ ਹੈ। ਭਾਈ ਕਾਨ੍ਹ ਸਿੰਘ ਦੀ ਸਿਰਜਨਾਤਮਕ ਗੱਦ ਵਿਚ ਤਤਕਾਲੀ ਪਾਠਕਾਂ ਲਈ ਕਹਿਣ ਨੂੰ ਬਹੁਤ ਕੁਝ ਨਵਾਂ ਸੀ ਤੇ ਉਨ੍ਹਾਂ ਇਸ ਨੂੰ ਸਾਹਿਤਕਤਾ ਭਰੇ ਢੰਗ ਨਾਲ ਕਹਿਣ ਦਾ ਯਤਨ ਵੀ ਕੀਤਾ ਤੇ ਇਸ ਕਾਰਣ ਕਦਰ-ਯੋਗ ਹੈ।

ਜੇ ਸਾਨੂੰ ਭਾਈ ਕਾਨ੍ਹ ਸਿੰਘ ਦੇ ਵਿਲੱਖਣ ਸੁਰ ਦੀ ਪਛਾਣ ਕਰਨ ਲਈ ਕਹਿਆ ਜਾਏ, ਤਾਂ ਉਹ ਸਾਨੂੰ ਉਨ੍ਹਾਂ ਦੇ ਤਦਭਵ ਤਥਾ ਉਪਭਾਸ਼ਾਈ ਸ਼ਬਦ-ਰੂਪਾਂ ਦੀ ਥਾਂ ਤਤਸਮ ਰੂਪਾਂ ਦੇ ਪ੍ਰਯੋਗ ਵਿਚ ਮਿਲੇਗੀ। ਸ਼ਬਦਾਂ ਦੇ ਤਤਸਮ ਰੂਪਾਂ ਦੀ ਵਰਤੋਂ ਤੇ ਕ੍ਰਿਆ-ਰੂਪਾਂ ਵਿਚ/ਯ/ ਧੁਨੀ ਦੀ ਪ੍ਰਧਾਨਤਾ ਉਨ੍ਹਾਂ ਦੇ ਗੱਦ ਨੂੰ ਵਿਲੱਖਣ ਸੁਰ ਦੇਂਦੀਆਂ ਦਿਸਦੀਆਂ ਹਨ। ਭਾਈ ਸਾਹਿਬ ਦੇ ਗੱਦ ਦਾ ਇਹ ਲੱਛਣ ਉਨ੍ਹਾਂ ਦੀ ਸਿਰਜਨਾਤਮਕ ਗੱਦ ਨਾਲੋਂ ਵਿਆਖਿਆਤਮਕ ਤਥਾ ਸ਼ਾਸਤ੍ਰੀ ਲਿਖਤਾਂ ਵਿਚ ਵਧੇਰੇ ਉਜਾਗਰ ਰੂਪ ਵਿਚ ਮਿਲਦਾ ਹੈ। ਉਦਾਹਰਣ ਵਜੋਂ, 'ਹਮ ਹਿੰਦੂ ਨਹੀਂ' ਅਤੇ 'ਗੁਰਮਤ ਸੁਧਾਕਰ' ਪੁਸਤਕ ਵਿਚੋਂ ਪਿੱਛੇ ਉੱਧ੍ਰਿਤ ਟੂਕਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਹੋਰਨਾਂ ਪੁਸਤਕਾਂ ਵਿਚੋਂ ਵੰਨਗੀ ਮਾਤ੍ਰ ਲਈ ਦੇਖੋ :

ੳ) ਸਭ ਤੋਂ ਪਹਿਲਾਂ ਛੰਦ ਵਿਦਯਾ ਦਾ ਵਿਕਾਸ ਹੋਯਾ, ਤਦ ਗਣ ਅਰ ਮਾਤ੍ਰਾ ਦਾ ਕੋਈ ਨਿਯਮ ਨਹੀਂ ਸੀ, ਕੇਵਲ ਅਕ੍ਸ਼ਰਾਂ ਦੀ ਗਿਣਤੀ ਹੋਯਾ ਕਰਦੀ ਸੀ।
(ਗੁਰਛੰਦ ਦਿਵਾਕਰ)

ਅ) ਯਥਾਰਥ ਗਯਾਨ ਸਾਹਿਤ ਕਰਮ ਕਰਨ ਦਾ ਨਾਉਂ 'ਜਾਗਣਾ', ਅਤੇ ਅਵਿਦਯਾ ਮੂਲਕ ਕਰਮਾਂ ਵਿਚ ਪ੍ਰੀਵਰਤਣ ਦਾ ਨਾਉਂ ਸੌਣਾ ਹੈ।
(ਗੁਰਮਤ ਮਾਰਤੰਡ)

ੲ) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸ੍ਵਾਮੀ, ਮੁਰਦਾ ਭਾਰਤ ਵਿਚ ਪ੍ਰਾਣ ਸੰਚਾਰ ਕਰਨ ਦੇ ਯਤਨ ਲਈ ਜਿੱਥੇ ਖੰਡੇ ਦੇ ਅੰਮ੍ਰਿਤ ਦਾ ਪ੍ਰਯੋਗ ਕਰ ਰਹੇ ਸਨ; ਉਥੇ ਸਾਥ ਹੀ ਵੀਰ ਰਸ ਪੂਰਿਤ ਕਾਵਯ ਰਚਨਾ ਦ੍ਵਾਰਾ, ਪਦ ਦਲਿਤ ਲੋਕਾਂ ਦੇ ਮਨ ਅੰਦਰ ਉਤਸਾਹ ਅਤੇ ਸੂਰ ਵੀਰਤਾ ਭਰਣ ਹਿਤ ਰਾਤ ਦਿਨ

"ਵਿਚਿਤ੍ਰ ਨਾਟਕ" ਗ੍ਰੰਥ ਦੀ ਰਚਨਾ ਵਿਚ ਤਤਪਰ ਰਹਿੰਦੇ ਹਨ ।

(ਚੰਡੀ ਦੀ ਵਾਰ-ਸਟੀਕ, (ਭੂਮਿਕਾ)

ਤਤਸਮਤਾ ਦਾ ਇਹ ਛੱਟਾ ਭਾਈ ਸਾਹਿਬ ਦੇ ਸੰਸਕ੍ਰਿਤ ਪਿਛੋਕੜ ਜਾਂ ਫਿਰ ਭਾਸ਼ਾ ਦੇ ਸ਼ੁੱਧ ਰੂਪਾਂ ਪ੍ਰਤਿ ਸਚੇਤ ਹੋਣ ਕਰਕੇ ਮੰਨਣਾ ਚਾਹੀਦਾ ਹੈ । ਇਸ ਵਿਚ ਕੋਸ਼ਕਾਰੀ ਦਾ ਵੀ ਹੱਥ ਹੋ ਸਕਦਾ ਹੈ । ਕੋਸ਼ਕਾਰੀ ਭਾਸ਼ਾ ਦੇ ਰੂਪਾਂ ਤੇ ਅਰਥਾਂ ਦੀ ਵਿਸ਼ੁੱਧਤਾ ਦੀ ਭਾਨ ਕਰਾਉਂਦੀ ਹੈ । ਕੋਸ਼ਕਾਰੀ ਵਿਚ ਪ੍ਰਵ੍ਰਿਤ ਰਹਿਣ ਨਾਲ ਇਹ ਖ਼ਮੀਰ ਭਾਈ ਸਾਹਿਬ ਦੀ ਲਿਖਤ ਵਿਚ ਅਜੇਹਾ ਰਚਿਆ ਲਗਦਾ ਹੈ ਕਿ ਇਸ ਨੇ ਉਨ੍ਹਾਂ ਦੀ ਲਿਖਤ ਨੂੰ ਵਿਲੱਖਣ ਜੇਹਾ ਸੁਰ ਹੀ ਦੇ ਦਿੱਤਾ ਹੈ ।

ਇੰਜ ਬਿਬੇਕਵਾਦੀ ਦ੍ਰਿਸ਼ਟੀਕੋਣ, ਤਾਰਕਿਕ ਲਿਖਣ-ਢੰਗ, ਭਾਸ਼ਾ ਦੀ ਵਿਸ਼ੁੱਧਤਾ, ਤੀਬਰ ਪਰ ਸੁਖਾਵੀਂ ਕਾਟ, ਹਾਸ-ਰਸ ਦੀ ਮਿੱਠੀ ਜੇਹੀ ਚਾਸ਼ਨੀ, ਲਿਖਣ ਦੀ ਸਾਦਗੀ ਸ਼ਬਦਾਂ ਦੀ ਉਚਿਤ ਤੇ ਸੰਜਮਮਯ ਵਰਤੋਂ ਬੁੱਧੀ ਤੇ ਭਾਵ, ਦੋਹਾਂ, ਨੂੰ ਤ੍ਰਿਪਤਾਉਂਦੀ ਲੈਅ, ਭਾਈ ਸਾਹਿਬ ਦੀ ਗੱਦ ਦੇ ਪ੍ਰਮੁਖ ਲੱਛਣ ਕਹੇ ਜਾ ਸਕਦੇ ਹਨ । ਸ਼ਾਸਤ੍ਰੀ ਪ੍ਰਮਾਣਾਂ ਅਨੁਸਾਰ ਪ੍ਰਸਾਦਿ ਤੇ ਮ੍ਰਿਦੁਲਤਾ ਇਸ ਗੱਦ ਦੇ ਦੋ ਉਘੜਵੇਂ ਲੱਛਣ ਹਨ । ਇਹ ਉਹ ਗੱਦ ਹੈ ਜਿਸ ਤੋਂ ਅਸੀਂ ਅੱਜ ਵੀ ਬਹੁਤ ਕੁਝ ਸਿਖ ਸਕਦੇ ਹਾਂ ।

## ਟਿੱਪਣੀਆਂ ਤੇ ਹਵਾਲੇ

1. "**ਹਮ ਹਿੰਦੂ ਨਹੀਂ**" ਪਹਿਲੇ ਪਹਿਲ ਭਾਈ ਸਾਹਿਬ ਦੀ ਕਾਵਿ ਛਾਪ "ਬ੍ਰਿਜੇਸ਼ ਹਰੀ" ਦੇ initials B. H. ਨਾਲ ਛਪੀ । ਇਸਦਾ ਛੇਵਾਂ ਸੰਸਕਰਣ ਪੰਚ ਖਾਲਸਾ ਦੀਵਾਨ ਵਲੋਂ 1920 ਈਸਵੀ ਨੂੰ ਛਾਪਿਆ ਗਇਆ । ਅਜੋਕੇ ਸਮੇਂ ਵਿਚ ਇਕ ਪੁਸਤਕ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ, ਵਲੋਂ 1978 ਵਿਚ ਮੁੜ ਪ੍ਰਕਾਸ਼ਿਤ ਹੋਈ ਹੈ, ਪਰ ਉਹ ਪੰਜਵੇਂ ਸੰਸਕਰਣ ਉਪਰ ਆਧਾਰਿਤ ਹੈ ।
2. ਦੇਖੋ ਤੇਜਾ ਸਿੰਘ ਕ੍ਰਿਤ, **ਰਾਗ ਮਾਲਾ ਖੰਡਨ**, ਪ੍ਰਕ: ਪੰਚ ਖਾਲਸਾ ਦੀਵਾਨ, [ਭਸੋੜ], 1929, ਦੀ ਭਾਈ ਕਾਨ੍ਹ ਸਿੰਘ ਵਲੋਂ ਲਿਖੀ ਗਈ ਭੂਮਿਕਾ ।
3. ਸ਼ਮਸ਼ੇਰ ਸਿੰਘ ਅਸ਼ੋਕ, ਭਾਈ ਕਾਨ੍ਹ ਸਿੰਘ ਨਾਭਾ (ਸਚਿਤ੍ਰ ਜੀਵਨੀ), ਅਸ਼ੋਕ ਪੁਸਤਕਮਾਲਾ, ਪਿੰਡ ਗੁਆਰਾ, ਤਹਿਸੀਲ ਮਲੇਰ-ਕੋਟਲਾ, ਜ਼ਿਲ੍ਹਾ ਸੰਗਰੂਰ, 1966 ਪੰਨਾ 52.
4. ਕਾਨ੍ਹ ਸਿੰਘ, ਭਾਈ, **ਗੁਰਛੰਦ ਦਿਵਾਕਰ**, ਦਰਬਾਰ ਨਾਭਾ, ਪਹਿਲਾ ਸੰਸਕਰਣ, 1924 ਪੰਨਾ (ਭੂਮਿਕਾ)
5. ਇਹ ਪੁਸਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸ੍ਰੀ ਗੁਰੂ ਨਾਨਕ ਅਧਿਐਨ ਵਿਭਾਗ ਵਲੋਂ ਛੇਤੀ ਹੀ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ ।
6. ਸ਼ਮਸ਼ੇਰ ਸਿੰਘ ਅਸ਼ੋਕ, **ਉਕਤ ਰਚਨਾ**, ਪੰਨੇ 60-61
7. ਦੇਖੋ : **ਗੁਰਮਤ ਮਾਰਤੰਡ**, ਪ੍ਰਕ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1962, ਪੰਨਾ ਅ (ਭੂਮਿਕਾ); ਗੁਰਮਤ ਸੁਧਾਕਰ ਪ੍ਰਕ : ਮਹਾਰਾਜਾ ਮਾਲਵੇਂਦਰ ਨਾਭਾ, ਤੀਜਾ ਸੰਸਕਰਣ, 1922, ਪੰਨਾ ਸ (ਭੂਮਿਕਾ)

8. **ਉਹੀ**, ਕ੍ਰਮਵਾਰ ਪੰਨਾ ਅ ਅਤੇ ਹ (ਫੁਟ ਨੋਟ)
9. **ਨਾਟਕ ਭਾਵਾਰਥ ਦੀਪਕਾ**, ਪ੍ਰਕ: ਮਹਾਰਾਜਾ ਹੀਰਾ ਸਿੰਘ ਨਾਭਾ, 1897, ਪੰਨਾ 1-3 (ਭੂਮਿਕਾ)
10. **ਉਪਰ-ਕਥਿਤ ਗੁਰਮਤ ਸੁਧਾਕਰ** ਪੰਨਾ 532.
11. ਇਹ ਪੁਸਤਕ 'ਸਤਿਜੁਗ' ਸ੍ਰੀ ਭੈਣੀ ਸਾਹਿਬ ਵਲੋਂ 1935 ਈ. ਵਿਚ ਛਾਪੀ ਗਈ।
12. **ਗੁਰਛੰਦ ਦਿਵਾਕਰ**, ਪ੍ਰਕ. ਦਰਬਾਰ ਨਾਭਾ, 1924, ਪੰਨਾ 7.
13. ਦੇਖੋ **ਗੁਰਸ਼ਬਦਲੰਕਾਰ**, ਦਰਬਾਰ ਨਾਭਾ, ਪਹਿਲਾ ਸੰਸਕਰਣ, 1924, ਭੂਮਿਕਾ।
14. **ਹਮ ਹਿੰਦੂ ਨਹੀਂ**, ਪ੍ਰਕ. ਕੇਂਦ੍ਰੀ ਸ੍ਰੀ ਗੁਰੂ ਸਿੰਘ ਸਭਾ (ਸ਼ਤਾਬਦੀ ਕਮੇਟੀ) ਸ੍ਰੀ ਅੰਮ੍ਰਿਤਸਰ, 1978, ਪੰਨਾ 149.
15. ਉਹੀ; ਪੰਨਾ 159-60.
16. ਭਾਈ ਕਾਨ੍ਹ ਸਿੰਘ ਨਾਭਾ (ਸਚਿਤ੍ਰ ਜੀਵਨੀ), ਪੰਨਾ 91-92 ਤੇ ਉੱਧ੍ਰਿਤ
17. ਉਹੀ, ਪੰਨਾ 83-84.

3. ਭਾਈ ਕਾਨ੍ਹ ਸਿੰਘ ਨਾਭਾ

# ਸ਼ਬਦ ਕੋਸ਼ੀ ਹੁਨਰ ਤੇ ਜੀਵਨ ਯਾਦ

## ਭਾਗ : I ਸ਼ਬਦ ਕੋਸ਼ੀ ਹੁਨਰ

**ਸ਼ਮਸ਼ੇਰ ਸਿੰਘ ਅਸ਼ੋਕ**

### ਮੁੱਖ ਸ਼ਬਦ

ਹੁਨਰੀ ਸੰਸਾਰ ਵਿਚ ਸ਼ਿਲਪਕਲਾ, ਸੰਗੀਤ ਕਲਾ, ਕਾਵਯ-ਕਲਾ, ਚਿਤ੍ਰ ਕਲਾ, ਪਤ੍ਰ ਕਲਾ, ਮੂਰਤੀ ਕਲਾ, ਯੰਤ੍ਰ ਕਲਾ ਆਦਿ ਜਿਥੇ ਹੋਰ ਅਨੇਕਾਂ ਕਲਾਂ ਪ੍ਰਚਲਿਤ ਹਨ, ਉਥੇ ਕੋਸ਼-ਕਲਾ ਅਥਵਾ ਸ਼ਬਦ-ਕੋਸ਼ੀ ਹੁਨਰ ਦਾ ਵੀ ਇਕ ਵਿਸ਼ੇਸ਼ ਸਥਾਨ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਲੇਖਕ ਹੋਣ ਦੇ ਨਾਤੇ ਇਸ ਸ਼ਬਦ-ਕੋਸ਼ੀ ਹੁਨਰ ਨਾਲ ਬੜਾ ਗਹਿਰ ਗੰਭੀਰ ਸੰਬੰਧ ਰਖਦੇ ਸਨ। ਉਨ੍ਹਾਂ ਦੇ ਸਾਹਮਣੇ, ਜਿਵੇਂ ਕਿ ਮੈਂ ਉਨ੍ਹਾਂ ਨੂੰ ਅੱਖੀਂ ਵੇਖਦਾ ਰਿਹਾ, ਸ਼ਬਦ-ਕੋਸ਼ੀ ਹੁਨਰ ਦੀਆਂ ਸਾਰੀਆਂ ਹੀ ਖੂਬੀਆਂ ਊੜੇ ਤੋਂ ਲੈ ਕੇ ੜਾੜੇ ਤਕ ਸਪੱਸ਼ਟ ਰੂਪ ਵਿਚ ਮੂਰਤੀਮਾਨ ਹੋ ਕੇ ਘੁੰਮਦੀਆਂ ਰਹਿੰਦੀਆਂ ਸਨ। ਉਹ ਇਸ ਸੰਬੰਧ ਵਿਚ ਹਰੇਕ ਸਬਦ ਉਤੇ ਬੜੀ ਸੂਝ-ਬੂਝ ਨਾਲ ਕਲਮ ਚਲਾਉਂਦੇ, ਬੜੇ ਆਲਮਾਨਾਂ ਢੰਗ ਨਾਲ ਉਸ ਦੀਆਂ ਬਾਰੀਕੀਆਂ ਨੂੰ ਸੋਹਜ-ਸਵਾਦ ਲਾ ਕੇ ਟੋਂਹਦੇ ਤੇ ਫੇਰ ਗਿਣਵੇਂ-ਮਿਣਵੇਂ ਸ਼ਬਦਾਂ ਵਿਚ ਉਸ ਦੇ ਗੂੜ੍ਹ ਤੱਥਾਂ ਦਾ ਪ੍ਰਮਾਣ ਸਹਿਤ ਉਜਾਲਾ ਕਰਦੇ ਸਨ, ਇਸ ਹਾਲਤ ਵਿਚ ਉਹ ਆਮ ਕਚ-ਪੜ੍ਹੇ ਜਾਂ ਰਵਾਇਤੀ ਲਿਖਾਰੀਆਂ ਵਰਗੀਆਂ ਗਲਤੀਆਂ ਜਿਨ੍ਹਾਂ ਨੂੰ ਪੜ੍ਹਕੇ ਹਾਸਾ ਆਵੇ ਜਾਂ ਐਵੇਂ ਵਾਧੂ ਜਿਹੀ ਹੈਰਾਨੀ ਹੋਵੇ, ਨਹੀਂ ਸਨ ਹੋਣ ਦਿੰਦੇ। ਉਨ੍ਹਾਂ ਦੇ ਇਸ ਸੰਕੋਚਵੇਂ ਲਿਖਣ-ਢੰਗ ਤੋਂ ਇੰਜ ਪ੍ਰਤੀਤ ਹੁੰਦਾ ਸੀ, ਜਿਵੇਂ ਵਾਕ ਦੇਵੀ (ਸਰਸ੍ਵਤੀ) ਨੇ ਕਲਾ ਦੇ ਪੱਖੋਂ ਸਚ ਮੁੱਚ ਹੀ ਉਨ੍ਹਾਂ ਦੀ ਕਲਮ ਉਤੇ ਨਿਵਾਸ ਕਰ ਲਿਆ ਹੋਵੇ। ਮੈਂ ਸੰਨ 1934 ਤੋਂ 1938 ਤਕ ਉਨ੍ਹਾਂ ਤੋਂ ਇਹ ਸ਼ਬਦ-ਸ਼ਾਸਤ੍ਰ ਦੀ ਸਿਖਿਆ ਗ੍ਰਹਣ ਕਰਨ ਦਾ ਪ੍ਰਯਤਨ ਕਰਦਾ ਰਿਹਾ। ਮਾਤ-ਭਾਸ਼ਾ ਪੰਜਾਬੀ ਵਿਚ ਉਨ੍ਹਾਂ ਨੇ ਇਸ ਸ਼ਬਦ-ਕੋਸ਼ੀ ਹੁਨਰ ਨੂੰ ਉਨਤੀ ਦੀਆਂ ਸਿਖਰਾਂ ਉਤੇ ਪਹੁੰਚਾਵਣ ਦਾ ਕਿਵੇਂ ਤੇ ਕੀ ਕੁਝ ਪ੍ਰਯਤਨ ਕੀਤਾ ਤੇ ਉਨ੍ਹਾਂ ਤੋਂ ਪਹਿਲਾਂ ਇਹ ਕੋਸ਼-ਕਲਾ ਪ੍ਰਾਚੀਨ ਕਾਲ ਤੋਂ ਵਰਤਮਾਨ ਕਾਲ ਤਕ ਕਿਵੇਂ ਤਰੱਕੀ ਦੀਆਂ ਮੰਜ਼ਲਾਂ ਮਾਰਦੀ ਚਲੀ ਆਈ, ਏਥੇ ਪਹਿਲਾਂ ਇਸ ਬਾਰੇ ਕੁਝ ਵਿਚਾਰ ਕਰ ਲੈਣੀ ਜ਼ਰੂਰੀ ਹੈ।

### ਪੁਰਾਤਨ ਸ਼ਬਦ-ਕੋਸ਼ ਵੈਦਿਕ ਨਿਘੰਟੁ ਤੇ ਨਿਰੁਕਤ

ਵੈਦਿਕ ਸਾਹਿੱਤ ਦਾ ਇਤਿਹਾਸ ਪੜ੍ਹਨ ਤੇ ਪਤਾ ਲਗਦਾ ਹੈ ਕਿ ਰਿਗ ਵੇਦ ਦੀ ਰਚਨਾ ਪੰਜਾਬ ਵਿਚ ਦਰਿਆ ਰਾਵੀ, ਬਿਆਸ ਤੇ ਸਤਲੁਜ ਦੇ ਕੰਢਿਆਂ ਉਤੇ ਰਿਖੀਆਂ ਦੇ ਮਿਲਵੇਂ ਯਤਨ ਨਾਲ ਮੰਤ੍ਰਾਂ ਦੇ ਰੂਪ ਵਿਚ ਹੋਈ ਸੀ ਤੇ ਵੈਦਿਕ ਨਿਘੰਟੁ ਦੇ ਰੂਪ ਵਿਚ ਵੇਦਾਂ ਦੇ ਸ਼ਬਦ-ਕੋਸ਼ੀ ਹੁਨਰ ਦਾ ਪ੍ਰਾਰੰਭ ਵੀ ਏਥੋਂ ਹੀ ਹੋਇਆ ਸੀ। ਵੈਦਿਕ ਨਿਘੰਟੁ

ਨਾਮੀ ਸ਼ਬਦ-ਕੋਸ਼ ਦੇ ਲੇਖਕ ਮਹਾਂਰਿਖੀ ਕਸ਼ਜਪ ਜੀ ਏਥੇ ਹੀ ਕਸ਼ਜਪ ਗੋਤ੍ਰੀ ਖ਼ਾਨਦਾਨ ਦੇ ਮੋਢੀ ਸਨ। ਪਿੱਛੋਂ ਕਸ਼ਜਪ ਜੀ ਦੇ ਵੈਦਿਕ ਨਿਘੰਟੂ ਦੀ ਵਿਆਖਿਆ ਆਚਾਰਯ ਯਾਸਕ ਨੇ ਨਿਰੁਕਤ ਦੇ ਰੂਪ ਵਿਚ ਕੀਤੀ, ਜੋ ਵੈਦਿਕ ਸਾਹਿੱਤ ਦਾ ਹੀ ਇਕ ਅੰਗ ਹੈ। ਯਾਸਕ ਨੇ ਨਰ, ਪੁਰਸ਼, ਮਾਨਵ ਆਦਿ ਸ਼ਬਦਾਂ ਦੇ ਵੱਖੋ ਵੱਖ ਅਰਥ, ਜਿਵੇਂ ਕਿ ਕ੍ਰਮਵਾਰ ਵੈਦਿਕ ਸਾਹਿੱਤ ਵਿਚ ਵਰਤੀਂਦੇ ਆਏ, ਸੰਕੇਤ ਵਜੋਂ ਯਥਾ ਸੰਭਵ ਵਿਆਖਿਆ ਕਰਕੇ ਦੱਸੇ ਹਨ, ਜੋ ਭਾਸ਼ਾ ਵਿਗਿਆਨ ਦੇ ਪੱਖੋਂ ਖ਼ਾਸ ਤੌਰ ਤੇ ਬੜੀ ਅਹਿਮੀਅਤ ਰਖਦੇ ਹਨ।

### ਗੱਦ ਰੂਪ ਟੀਕੇ ਅਥਵਾ ਪ੍ਰਯਾਯਵਾਚੀ ਸ਼ਬਦ-ਕੋਸ਼

ਵੈਦਿਕ ਕਾਲ ਤੋਂ ਬਾਦ ਪੁਰਾਣਿਕ ਕਾਲ ਵਿਚ ਜਦ ਏਥੇ ਖਟ ਸ਼ਾਸਤ੍ਰ, ਸ਼੍ਰੁਤੀਆਂ-ਸਿਮ੍ਰਤੀਆਂ ਤੇ ਵਿਆਕਰਣਿਕ ਸੂਤ੍ਰਾਂ ਦੀ ਰਚਨਾ ਹੋਈ ਤੇ ਪੁਰਾਣਿਕ ਗਾਥਾਂ ਦੇ ਆਧਾਰ ਤੇ ਪ੍ਰਬੰਧ ਕਾਵਯ ਲਿਖੇ ਜਾਣ ਲੱਗੇ ਤਾਂ ਉਨ੍ਹਾਂ ਦੀ ਵਿਆਖਿਆ ਵਜੋਂ ਸੰਖੇਪ ਸ਼ਬਦ--ਅਰਥ ਰੂਪ ਵਿਚ ਪ੍ਰਯਾਯਵਾਚੀ ਕੋਸ਼ ਬਣਨੇ ਵੀ ਸ਼ੁਰੂ ਹੋਏ, ਜਿਨ੍ਹਾਂ ਵਿਚ ਕੋਈ ਹੋਰ ਹੁਨਰੀ ਰੀਝ ਦੱਸਣ ਦੀ ਥਾਵੇਂ ਕੇਵਲ ਔਖੇ ਸ਼ਬਦਾਂ ਦੇ ਸਰਲ ਅਰਥ ਦੱਸਣ ਲਈ ਉਹੋ ਅਰਥ ਭਾਵ ਰੱਖਣ ਵਾਲੇ ਮੁਕਾਬਲੇ ਦੇ ਸ਼ਬਦ ਲਿਖਣੇ ਹੀ ਕਾਫੀ ਸਨ, ਜਿਵੇਂ ਕਿ ਇਸ ਸੰਬੰਧੀ ਬੰਗਾਲ ਏਸ਼ੀਆਟਿਕ ਸੁਸਾਇਟੀ ਦੀ ਮਨੂ ਟੀਕਾ ਸੰਗ੍ਰਹ ਤੇ ਹੋਰ ਸਟੀਕ ਪੁਸਤਕਾਂ ਵਿਚੋਂ ਉਦਾਹਰਣ ਮਿਲਦੇ ਹਨ ਤੇ ਇਸ ਸੰਬੰਧੀ ਸਬੂਤ ਵਜੋਂ ਪੰਜਾਬੀ ਵਿਚ ਗਿਆਨੀ ਚੰਦਾ ਸਿੰਘ, ਸਾਧੂ ਸੂਤੇ ਪ੍ਰਕਾਸ਼ ਆਦਿ ਦੇ ਪ੍ਰਯਾਯਵਾਚੀ ਸ਼ਬਦ-ਕੋਸ਼ ਪੇਸ਼ ਕੀਤੇ ਜਾ ਸਕਦੇ ਹਨ।

ਇਹ ਪ੍ਰਯਾਯਵਾਚੀ ਕੋਸ਼ ਅਥਵਾ ਟੀਕੇ ਏਥੇ ਵੱਖੋ ਵੱਖ ਧਰਮਸਾਲਾਂ ਦੀ ਚਾਰ ਦੀਵਾਰੀ ਵਿਚ ਉਨ੍ਹਾਂ ਦੇ ਅਧਿਆਪਕਾਂ ਦੇ ਜ਼ਬਾਨੀ-ਰਸਾਨੀ ਲੈਕਚਰਾਂ ਤਕ ਹੀ ਸੀਮਿਤ ਹੁੰਦੇ ਸਨ, ਇਸ ਲਈ ਇਕ ਪ੍ਰਕਾਰ ਦੇ ਰਟੰਤ ਪਾਠ ਹੋਣ ਕਰਕੇ ਵਿਦਆਰਥੀ ਉਨ੍ਹਾਂ ਨੂੰ ਜ਼ਬਾਨੀ ਯਾਦ ਨਹੀਂ ਸਨ ਰੱਖ ਸਕਦੇ। ਏਸੇ ਕਾਰਣ ਵਿਦਿਆਰਥੀਆਂ ਦੀ ਔਖ ਨੂੰ ਅਨੁਭਵ ਕਰਕੇ ਧੀਰੇ ਧੀਰੇ ਚੋਣਵੇਂ ਤੇ ਔਖੇ ਸ਼ਬਦ ਵੱਖ ਵੱਖ ਸ੍ਰੇਣੀਆਂ ਵਿਚ ਵੰਡਕੇ ਉਨ੍ਹਾਂ ਨੂੰ ਕਵਿਤਾ ਰਾਹੀਂ ਛੰਦ-ਬੱਧ ਕਰਨ ਦਾ ਰਿਵਾਜ ਚੱਲ ਪਿਆ, ਤਾਂਕਿ ਉਹ ਸ਼ਬਦ ਤੇ ਉਨ੍ਹਾਂ ਦੇ ਅਰਥ ਵਿਦਿਆਰਥੀਆਂ ਨੂੰ ਜ਼ਬਾਨੀ ਯਾਦ ਹੋ ਜਾਣ, ਇਸ ਲਈ ਮੁੱਢ ਕਦੀਮ ਤੋਂ ਚਲੇ ਆ ਰਹੇ ਪ੍ਰਯਾਯਵਾਚੀ ਸ਼ਬਦ-ਕੋਸਾਂ ਦੀ ਥਾਵੇਂ ਕਾਵਯ ਰੂਪ ਸ਼ਬਦ-ਕੋਸ਼, ਨਾਮ ਕੋਸ਼ ਜਾਂ ਨਾਮ ਮਾਲਾ ਕੋਸ਼, ਅਨੇਕਾਰਥ ਕੋਸ਼, ਕ੍ਰਿਆ ਵਾਚੀ ਸ਼ਬਦ ਕੋਸ਼, ਕਥਾ-ਕੋਸ਼, ਰਾਮਾਯਣ ਕੋਸ਼, ਮਹਾਭਾਰਤ ਕੋਸ਼, ਪੁਰਾਣ ਕੋਸ਼, ਧਰਮ ਕੋਸ਼, ਮੰਤ੍ਰ ਕੋਸ਼ ਆਦਿ ਸ਼ਕਲਾਂ ਵਿਚ ਇਹ ਸ਼ਬਦ ਕੋਸ਼ੀ ਹੁਨਰ ਜ਼ਰਾ ਹੋਰ ਵੀ ਬਹੁ-ਵਿਸਤਾਰੀ ਬਣ ਗਿਆ।

### ਵੈਦਿਕ ਤੇ ਪੁਰਾਣਿਕ ਕੋਸ਼-ਕਲਾ ਸੰਸਕ੍ਰਿਤ ਤੋਂ ਬ੍ਰਜ ਭਾਸ਼ਾ ਤਕ

ਪੁਰਾਣੇ ਸ਼ਬਦ-ਕੋਸ਼ਾਂ ਵਿਚੋਂ ਸੰਸਕ੍ਰਿਤ ਦੇ ਸ਼ਬਦ-ਕੋਸ਼ ਅਨੇਕਾਰਥ ਧੁਨੀ ਮੰਜਰੀ, ਏਕਾਛਰੀ ਕੋਸ਼, ਦੋ ਅੱਖਰੇ ਸ਼ਬਦਾਂ ਦੇ ਕੋਸ਼, ਅਨੇਕਾਰਥ ਸੰਗ੍ਰਹ (ਹੇਮ ਚੰਦ), ਅਭਿਧਾਨ ਚਿੰਤਾਮਣੀ (ਹੇਮ ਚੰਦ), ਅਭਿਧਾਨ ਰਾਜਿੰਦ੍ਰ ਕੋਸ਼ (ਵਿਜਯ ਰਾਜਿੰਦ੍ਰ ਸੂਰੀ), ਅਮਰ ਕੋਸ਼ (ਅਮਰ ਸਿੰਘ), ਆਖਜਾਤ ਚੰਦ੍ਰਿਕਾ ਅਥਵਾ ਕ੍ਰਿਯਾ ਕੋਸ਼ (ਸ੍ਰੀ ਭੱਟ ਮੱਲ), ਮੇਦਿਨੀ

ਕੋਸ਼, ਵੈਜਯੰਤੀ ਕੋਸ਼ (ਆਚਾਰਯ) (ਯਾਦਵ ਪ੍ਰਕਾ), ਹਲਾਯੁਧ ਕੋਸ਼ ਆਦਿ, ਪ੍ਰਾਕ੍ਰਿਤ ਸ਼ਬਦ-ਕੋਸ਼ਾਂ ਵਿਚੋਂ ਪਾਇਆ ਸੱਦ ਮਹੱਨਵੋ (ਹਰ ਗੋਬਿੰਦ ਦਾਸ), ਇਤਿਹਾਸਿਕ ਸ਼ਬਦ-ਕੋਸ਼ਾਂ ਵਿਚੋਂ ਮਹਾ ਭਾਰਤ ਕੋਸ਼, ਵਾਲਮੀਕੀਯ ਰਾਮਾਇਣ ਕੋਸ਼, ਪੌਰਾਣਿਕ ਕੋਸ਼ (ਰਾਣਾ ਪ੍ਰਸਾਦ ਸ਼ਰਮਾ), ਰਾਜ ਤਰੰਗਿਣੀ ਕੋਸ਼ ਆਦਿ ।

ਦਾਰਸ਼ਨਿਕ ਕੋਸ਼ਾਂ ਵਿਚੋਂ ਉਪਨਿਖਦ ਵਾਕਯ ਮਹਾ ਕੋਸ਼, ਧਰਮ ਕੋਸ਼ (ਲਖਸ਼ਮਣ ਸ਼ਾਸਤ੍ਰੀ), ਵੈਦਿਕ ਕੋਸ਼, ਵੈਦਿਕ ਪਦਾਨੁ-ਕ੍ਰਮ ਕੋਸ਼ (ਵਿਸ਼ਵ ਬੰਧੂ ਸ਼ਾਸਤ੍ਰੀ), ਮੀਮਾਂਸਾ ਕੋਸ਼ .(ਕੇਵਲਾਨੰਦ ਸਰਸ੍ਵਤੀ), ਵਾਙਮਯਾਰਣਵ ਕੋਸ਼ (ਰਾਮਾਵਤਾਰ ਸ਼ਰਮਾ), ਸ੍ਰੌਤ ਕੋਸ਼, (ਵਾਪਟ ਸੀ. ਦਾਤਾਰ), ਫਾਰਸੀ-ਸੰਸਕ੍ਰਿਤ ਕੋਸ਼ਾਂ ਵਿਚੋਂ ਪਾਰਸੀਕ ਪਦਿ ਪ੍ਰਕਾਸ਼ ਤੇ ਬ੍ਰਿਹਦ ਗਦਯ ਰੂਪ, ਸੰਸਕ੍ਰਿਤ ਕੋਸ਼ਾਂ ਵਿਚੋਂ ਵਾਚਸਪਤਯ ਸ਼ਬਦ ਕੋਸ਼ (ਪੰ: ਤਾਰਾ ਨਾਥ ਭੱਟਾਚਾਰਯ) ਤੇ ਸ਼ਬਦ ਕਲਪਦ੍ਰੁਮ (ਰਾਜਾ ਰਾਧਾ ਕਾਂਤ ਦੇਵ) ਪ੍ਰਸਿੱਧ ਹਨ ।

ਇਨ੍ਹਾਂ ਸੰਸਕ੍ਰਿਤ ਤੇ ਪਾਲੀ-ਪ੍ਰਾਕ੍ਰਿਤ ਸ਼ਬਦ-ਕੋਸ਼ਾਂ ਤੋਂ ਅੱਗੇ ਲੰਘ ਕੇ ਵਾਰੀ ਆਉਂਦੀ ਹੈ ਬ੍ਰਜ-ਭਾਸ਼ਾ ਤੇ ਹਿੰਦੀ ਸ਼ਬਦ-ਕੋਸ਼ਾਂ ਦੀ । ਬ੍ਰਜ-ਭਾਸ਼ਾ ਸ਼ਬਦ-ਕੋਸ਼ਾਂ ਵਿਚੋਂ ਵੈਸ਼ਣਵਾਂ ਦੀ ਅਸ਼ਟ ਛਾਪ ਦੇ ਪ੍ਰਸਿੱਧ ਮਹਾ ਕਵੀ ਨੰਦ ਦਾਸ ਦੇ ਦੋ ਸ਼ਬਦ-ਕੋਸ਼ ਮਸ਼ਹੂਰ ਹਨ—ਅਨੇਕਾਰਥ ਧੁਨੀ ਮੰਜਰੀ ਤੇ ਨਾਮ ਅਥਵਾ ਮਾਨ ਮੰਜਰੀ ਕੋਸ਼ । ਅਨੇਕਾਰਥ ਧੁਨੀ ਮੰਜਰੀ ਦਾ ਹੀ ਦੂਜਾ ਨਾਮ ਹੈ ਅਨੇਕਾਰਥ ਮਾਲਾ । ਇਸੇ ਤਰ੍ਹਾਂ ਨਾਮ ਮਾਲਾ ਵੀ ਨਾਮ ਮਣੀ ਮੰਜਰੀ, ਨਾਮ ਮੰਜਰੀ, ਮਾਨ ਮੰਜਰੀ ਆਦਿ ਕਈ ਨਾਮਾਂ ਨਾਲ ਮਸ਼ਹੂਰ ਹੈ । ਅਨੇਕਾਰਥ ਮੰਜਰੀ ਦੇ ਕੁਲ ਛੰਦ 156 ਤੇ ਮਾਨ ਮੰਜਰੀ ਜਾਂ ਨਾਮ ਮੰਜਰੀ ਦੇ ਕੁਲ ਛੰਦ 278 ਹਨ । ਕਵੀ ਨੰਦ ਦਾਸ ਜੀ ਮੁਗਲ ਸਮਰਾਟ ਅਕਬਰ ਦੇ ਸਮਕਾਲੀ ਸਨ । ਇਸ ਲਈ ਇਨ੍ਹਾਂ ਦਾ ਰਚਨਾ-ਕਾਲ ਈਸਾ ਦੀ ਸੋਲ੍ਹਵੀਂ ਸਦੀ ਪ੍ਰਮਾਣਿਤ ਹੁੰਦਾ ਹੈ । ਨੰਦ ਦਾਸ ਜੀ ਦੇ ਦੋਵੇਂ ਕੋਸ਼-ਅਨੇਕਾਰਥ ਮੰਜਰੀ ਤੇ ਮਾਨ ਮੰਜਰੀ ਦੇਵ ਨਾਗਰੀ ਤੇ ਗੁਰਮੁਖੀ ਅੱਖਰਾਂ ਵਿਚ ਛਪੇ ਹੋਏ ਮਿਲਦੇ ਹਨ । ਗੁਰਮੁਖੀ ਵਿਚ ਇਨ੍ਹਾਂ ਸ਼ਬਦ-ਕੋਸ਼ਾਂ ਦਾ ਸੰਪਾਦਨ ਤੇ ਪ੍ਰਕਾਸ਼ਨ, ਜਿਵੇਂ ਕਿ ਅੱਗੇ ਜ਼ਿਕਰ ਕੀਤਾ ਜਾਵੇਗਾ, ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਕੀਤਾ ਸੀ ।

ਇਨ੍ਹਾਂ ਸ਼ਬਦ-ਕੋਸ਼ਾਂ ਵਿਚੋਂ ਬਹੁਤੇ ਕੋਸ਼ ਕਵਿਤਾ ਵਿਚ ਇਸ ਕਰਕੇ ਲਿਖੇ ਗਏ ਕਿ ਸੰਸਕ੍ਰਿਤ ਦੇ ਵਿਦਿਆਰਥੀ ਪਾਣਿਨੀ ਦੀ ਅਸ਼ਟਾਧਿਆਈ ਦੇ ਸੂਤ੍ਰਾਂ ਵਾਂਗ ਇਨ੍ਹਾਂ ਕਾਵਯ ਰੂਪ ਸ਼ਬਦ ਕੋਸ਼ਾਂ ਨੂੰ ਜ਼ਬਾਨੀ ਹੀ ਯਾਦ ਕਰ ਲੈਂਦੇ ਸਨ । ਇਸੇ ਕਾਰਣ ਉਸ ਸਮੇਂ ਇਹ ਅਖਾਣ ਵਿਦਿਆਰਥੀਆਂ ਵਿਚ ਆਮ ਪ੍ਰਚਲਿਤ ਸੀ ਕਿ "ਵਿਦਯਾ ਕੰਠ ਤੇ ਪੈਸਾ ਗੰਠ" ਸੋ ਇਸ ਲਈ ਇਸ ਹਾਲਤ ਵਿਚ ਕੋੜੇ-ਕੁਸੈਲੇ ਕਰਕੇ ਸ਼ਬਦਾਂ ਤੇ ਉਨ੍ਹਾਂ ਦੀ ਅਰਥਾਂ ਸੰਬੰਧੀ ਆਪਣੀ ਮੁਸ਼ਕਿਲ ਨੂੰ ਹੱਲ ਕਰਨ ਲਈ ਇਨ੍ਹਾਂ ਕਾਵਯ ਰੂਪ ਛੰਦ ਬੱਧ ਸ਼ਬਦ-ਕੋਸ਼ਾਂ ਦੇ ਜ਼ਬਾਨੀ ਯਾਦ ਕਰਨ ਤੋਂ ਸਿਵਾਇ ਹੋਰ ਚਾਰਾ ਕੋਈ ਨਹੀਂ ਸੀ ।

ਸੰਸਕ੍ਰਿਤ ਦੀ ਰੀਸੋ ਰੀਸ ਪ੍ਰਾਕ੍ਰਿਤ, ਅਪਭ੍ਰੰਸ਼, ਪਾਲੀ ਆਦਿ ਜ਼ਬਾਨਾਂ ਵਿਚ ਵੀ ਕੁਝ ਕਾਵਯ ਮਈ ਸ਼ਬਦ-ਕੋਸ਼ ਇਸੇ ਤਰ੍ਹਾਂ ਤਿਆਰ ਹੁੰਦੇ ਰਹੇ, ਤੇ ਫੇਰ ਬਾਹਰੋਂ ਮੁਸਲਮਾਨਾਂ ਦੇ ਭਾਰਤ ਵਿਚ ਪ੍ਰਵੇਸ਼ ਕਰਨ ਤੇ ਅਰਬੀ ਤੇ ਫਾਰਸੀ ਦੇ ਸ਼ਬਦ-ਕੋਸ਼ ਵੀ ਇਸੇ ਤਰ੍ਹਾਂ ਕਾਵਯ ਮਈ ਸ਼ਕਲ ਵਿਚ ਹੀ ਬਣਦੇ ਰਹੇ ਜਿਸ ਤਰ੍ਹਾਂ ਕਿ ਬੜੌਦਾ ਸੰਸਕ੍ਰਿਤ ਪੁਸਤਕ-ਮਾਲਾ ਵਲੋਂ

ਛਪੇ ਸੰਸਕ੍ਰਿਤ ਪਾਰਸੀਕ ਪਦ ਪ੍ਰਕਾਸ਼ (ਕਵੀ ਕਰਣ ਪੂਰ) ਤੋਂ, ਜੋ ਸੰਸਕ੍ਰਿਤ ਵਿਚ ਹੈ, ਮੇਰੇ ਇਸ ਕਥਨ ਦੀ ਪੁਸ਼ਟੀ ਹੁੰਦੀ ਹੈ ।

ਫੇਰ ਇਹੋ ਸ਼ਬਦ-ਕੋਸ਼ਾਂ ਦੀ ਪਰੰਪਰਾ, ਅਰਬੀ, ਫ਼ਾਰਸੀ ਥੀਂ ਹੁੰਦੀ ਹੋਈ ਦੇਸੀ ਜ਼ਬਾਨ ਉਰਦੂ ਤੇ ਬ੍ਰਜ ਭਾਸ਼ਾ ਜਾਂ ਹਿੰਦੀ ਵਿਚ ਵੀ ਆਈ, ਸਿਰਾਜੁੱਦੀਨ ਅਲੀ ਆਰਜ਼ੂ ਦਾ ਪੰਜਾਬੀ-ਫ਼ਾਰਸੀ ਹੱਥ ਲਿਖਿਤ ਸ਼ਬਦ-ਕੋਸ਼ ਮਹਾਰਾਜਾ ਪਟਿਆਲਾ ਦੇ ਮੋਤੀ ਬਾਗ ਰਾਜ-ਭਵਨ, ਪੁਸਤਕਾਲਯ ਵਿਚ ਸੁਰੱਖਿਅਤ ਹੈ । ਉਸ ਵਿਚ ਸ਼ਬਦਾਂ ਦਾ ਕ੍ਰਮ ਅਲਿਫ਼, ਬੇ, ਪੇ, ਤੇ, ਟੇ, ਸੇ ਦੇ ਅਨੁਸਾਰ ਹੈ । ਫ਼ਾਰਸੀ ਸ਼ਬਦ ਕੋਸ਼ਾਂ ਵਾਂਗ ਹੀ ਉਰਦੂ ਵਿਚ ਖਾਲਿਕ ਬਾਰੀ, ਵਾਹਦ ਬਾਰੀ ਤੇ ਹਿੰਦੀ ਅਤੇ ਬ੍ਰਜ ਭਾਸ਼ਾ ਵਿਚ ਕਵੀ ਨੰਦ ਦਾਸ ਕ੍ਰਿਤ ਨਾਮ ਮਾਲਾ ਕੋਸ਼, ਅਨੇਕਾਰਥ ਕੋਸ਼ ਆਦਿ ਸ਼ਬਦ ਕੋਸ਼, ਜੋ ਕਵਿਤਾ ਦੇ ਸੰਚੇ ਵਿਚ ਢਾਲਕੇ ਲਿਖੇ ਗਏ ਹਨ ਮੇਰੇ ਇਸ ਕਥਨ ਦੀ ਪੁਸ਼ਟੀ ਕਰਦੇ ਹਨ । ਭਾਈ ਕਾਨ੍ਹ ਸਿੰਘ ਨਾਭਾ ਨੇ ਇਹ ਦੋਵੇਂ ਸ਼ਬਦ ਕੋਸ਼ ਪਹਿਲਾਂ ਪੰਜਾਬੀ ਵਿਚ ਸੋਧ ਸਵਾਰ ਕੇ ਅੰਮ੍ਰਿਤਸਰੋਂ ਸੁਦਰਸ਼ਨ ਪ੍ਰੈਸ ਰਾਹੀਂ ਬੜੇ ਸਾਫ਼ ਸੁਥਰੇ ਢੰਗ ਨਾਲ ਸੰਪਾਦਿਤ ਕੀਤੇ ਤੇ ਫੇਰ ਛਾਪ ਕੇ ਪ੍ਰਕਾਸ਼ਿਤ ਕੀਤੇ ਸਨ । ਕਵੀ ਨੰਦ ਦਾਸ ਦੇ ਇਹ ਦੋਵੇਂ ਸ਼ਬਦ-ਕੋਸ਼ ਜਿਵੇਂ ਕਿ ਭਾਈ ਸਾਹਿਬ ਮੈਨੂੰ ਸੁਣਾਇਆ ਕਰਦੇ ਸਨ, ਉਨ੍ਹਾਂ ਨੂੰ ਜ਼ਬਾਨੀ ਯਾਦ ਸਨ ।

## ਕੋਸ਼-ਕਲਾ ਦਾ ਹਿੰਦੀ-ਪੰਜਾਬੀ, ਵਲ ਝੁਕਾਉ

ਮਾਰਚ ਸੰਨ 1849 ਈ. ਵਿਚ ਪੰਜਾਬ ਉਤੇ ਅੰਗ੍ਰੇਜ਼ੀ ਹਕੂਮਤ ਦਾ ਕਬਜ਼ਾ ਹੋਣ ਸਾਰ ਏਥੇ ਪੱਛਮੀ ਸਭਿਅਤਾ ਦਾ ਪ੍ਰਭਾਵ ਪੈਣਾ ਇਕ ਕੁਦਰਤੀ ਗੱਲ ਸੀ । ਸੋ ਇਸੇ ਕਾਰਣ ਲੁਦਿਹਾਣੇ ਦੇ ਈਸਾਈ ਪਾਦਰੀਆਂ ਦੇ ਪੰਜਾਬੀ ਪ੍ਰਚਾਰ ਦੀ ਲਗਨ ਨਾਲ ਸੰਨ 1854 ਵਿਚ ਲੁਦਿਹਾਣਵੀ ਪੰਜਾਬੀ-ਅੰਗ੍ਰੇਜ਼ੀ ਸ਼ਬਦ-ਕੋਸ਼ ਤੇ ਫੇਰ ਇਸ ਤੋਂ ਲਗਪਗ ਵੀਹ ਕੁ ਸਾਲ ਬਾਦ ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠ ਭਾਈ ਮੱਯਾ ਸਿੰਘ ਦਾ ਵੱਡਾ ਪੰਜਾਬੀ-ਅੰਗੇਜ਼ੀ ਸ਼ਬਦ-ਕੋਸ਼ ਲੁਦਿਹਾਣਾ ਪੰਜਾਬੀ-ਕੋਸ਼ ਦਾ ਹੀ ਇਕ ਵਿਕਸਿਤ ਰੂਪ ਸੀ ਜੋ ਕਵਿਤਾ ਦੀ ਥਾਵੇਂ ਨਿਰੀ ਸਿੱਧੀ ਸਾਦੀ ਸ਼ਬਦਾਰਥ ਵਜੋਂ ਇਕ ਪ੍ਰਕਾਰ ਦੀ ਵਿਆਖਿਆ ਸੀ । ਪੱਛਮੀ ਲੇਖਕਾਂ ਦੀ ਰੀਸੋ ਰੀਸ ਇਸ ਤਰ੍ਹਾਂ ਚੂੰਕਿ ਹੋਰ ਦੇਸੀ ਜ਼ਬਾਨਾਂ ਵਿਚ ਵੀ ਕੋਸ਼-ਕਲਾ ਕਵਿਤਾ ਦੀ ਥਾਵੇਂ ਗੱਦ ਰੂਪ ਧਾਰਣ ਕਰਕੇ ਪ੍ਰਫੁਲਿਤ ਹੋ ਰਹੀ ਸੀ, ਇਸ ਲਈ ਇਹੋ ਤਰੀਕਾ ਹਿੰਦੀ ਤੇ ਉਰਦੂ ਲੇਖਕਾਂ ਦੇ ਨਕਸ਼ਿ-ਕਦਮ ਤੇ ਚੱਲ ਕੇ ਪੰਜਾਬੀ ਵਿਚ ਅਪਣਾਇਆ ਜਾਣ ਲੱਗ ਪਿਆ । ਹਿੰਦੀ ਸਾਹਿਤਕਾਰਾਂ ਨੇ ਪੰਡਿਤ ਕ੍ਰਿਪਾ ਰਾਮ ਸ਼ਾਸਤ੍ਰੀ ਦਾ ਸ੍ਰੀ ਹਰਿ ਕੋਸ਼, ਪੰ: ਵੀ. ਡੀ. ਬਯਾਸ ਦਾ ਯੁਗਲ ਕੋਸ਼, ਗਣੇਸ਼ ਦੱਤ ਸ਼ਾਸਤ੍ਰੀ ਦਾ ਪਦਮ ਚੰਦ੍ਰ ਕੋਸ਼, ਪੰਡਿਤ ਧੁਲੇਕਰ ਦਾ ਮਾਤ੍ਰਿ ਭੂਮਿ ਸ਼ਬਦ ਕੋਸ਼, ਪੰਡਿਤ ਭਾਨੁਦੱਤ ਦਾ ਸੰਸਕ੍ਰਿਤ ਸ਼ਬਦਾਰਥ ਭਾਨੁ (ਸੰਨ 1899 ਈ.) ਆਦਿ ਮਨ ਵਚਨ ਕਰਮ ਤੋਂ ਅਪਣਾਏ ਤੇ ਇਨ੍ਹਾਂ ਦੇ ਨਾਲ ਹੀ ਨਾਗਰੀ ਪ੍ਰਚਾਰਿਣੀ ਸਭਾ ਬਨਾਰਸ ਦਾ ਹਿੰਦੀ ਸ਼ਬਦ ਸਾਗਰ, ਕਲਕੱਤੇ ਦਾ ਛਾਪਿਆ ਹਿੰਦੀ ਵਿਸ਼ਵ ਕੋਸ਼ ਵੀ ਹਿੰਦੀ ਸੰਸਾਰ ਵਿਚ ਬੜੇ ਸਲਾਹੇ ਗਏ ।

ਪਰ ਪੰਜਾਬੀ ਬੋਲੀ ਹਿੰਦੀ-ਉਰਦੂ ਦੇ ਮੁਕਾਬਲੇ ਤੇ ਇਸ ਹੁਨਰ ਵਿਚ ਜ਼ਰਾ ਮੁੱਢੋਂ ਹੀ ਪਿੱਛੇ ਰਹਿ ਗਈ ਸੀ । ਇਸ ਲਈ ਸਭ ਤੋਂ ਪਹਿਲਾਂ ਪੰਡਿਤ ਤਾਰਾ ਸਿੰਘ ਨਰੋਤੱਮ

ਪਟਿਆਲਾ ਨੇ ਦੋ ਜਿਲਦਾਂ ਵਿਚ ਸ੍ਰੀ ਗੁਰੂ ਗਿਰਾਰਥ ਕੋਸ਼ (ਸੰਨ 1888) ਗਿਆਨੀ ਹਜ਼ਾਰਾ ਸਿੰਘ ਅੰਮ੍ਰਿਤਸਰ ਨੇ, ਜੋ ਪ੍ਰਸਿੱਧ ਵਿਦਵਾਨ ਕਵੀ ਭਾਈ ਸਾਹਿਬ ਭਾਈ ਵੀਰ ਦੇ ਨਾਨਾ ਜੀ ਸਨ, ਸ੍ਰੀ ਗੁਰੂ ਗ੍ਰੰਥ ਕੋਸ਼ (ਸੰਨ 1899) ਆਦਿ ਸ਼ਬਦ ਕੋਸ਼ ਪੰਜਾਬੀ ਸਾਹਿੱਤਕਾਰਾਂ ਅੱਗੇ ਬੜੇ ਖ਼ੂਬ ਸੂਰਤ ਢੰਗ ਨਾਲ ਪੇਸ਼ ਕੀਤੇ। ਪਰ ਇਨ੍ਹਾਂ ਤੋਂ ਪਹਿਲਾਂ ਗਿਆਨੀ ਚੰਦਾ ਸਿੰਘ ਕ੍ਰਿਤ ਸ਼ਬਦਾ ਦੇ ਦੋ ਵੱਖੋ ਵੱਖ ਪ੍ਰਯਾਯਵਾਦੀ ਕੋਸ਼, ਸਾਧੂ ਸੁਤੇ ਪ੍ਰਕਾਸ਼ ਕ੍ਰਿਤ ਸ੍ਰੀ ਆਦਿ ਗ੍ਰੰਥ ਜੀ ਦੇ ਪ੍ਰਯਾਯ, ਅਤੇ ਕਾਫ਼ੀ ਸਮੇਂ ਬਾਦ ਸੰਤ ਸ਼ਾਮ ਸਿੰਘ ਜੀ ਅੰਮ੍ਰਿਤਸਰੀ ਕ੍ਰਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਯਾਯ ਵਾਚੀ ਕੋਸ਼ ਤੇ ਮਾਸਟਰ ਮਹਿਤਾਬ ਸਿੰਘ ਤਰਨ ਤਾਰਨੀ ਕ੍ਰਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਵਾਂ ਤੇ ਥਾਵਾਂ ਦਾ ਕੋਸ਼ ਆਦਿ ਕਈ ਵਿਗਿਆਨਿਕੀ ਪੰਜਾਬੀ ਕੋਸ਼ ਤੇ ਇਨ੍ਹਾਂ ਦੇ ਨਾਲ ਹੀ ਭਾਈ ਬਿਸ਼ਨ ਦਾਸ ਪੁਰੀ ਕ੍ਰਿਤ ਪੰਜਾਬੀ ਸ਼ਬਦ ਭੰਡਾਰ (ਸੰਨ 1922) ਆਦਿ ਅਜਿਹੇ ਕੋਸ਼ ਸਨ, ਜੋ ਮਾਂ-ਬੋਲੀ ਪੰਜਾਬੀ ਦਾ ਮੁੱਖ ਉੱਜਲ ਕਰਨ ਵਿਚ ਹੋਰ ਵੀ ਸਫਲ ਸਾਬਤ ਹੋਏ। ਇਸ ਲਈ ਸੰਨ 1873 ਈ. ਤੋਂ 1910 ਈ. ਤਕ ਸ੍ਰੀ ਗੁਰੂ ਸਿੰਘ ਸਭਾ ਲਹਿਰ, ਖ਼ਾਲਸਾ ਦੀਵਾਨ ਲਹਿਰ ਤੇ ਸਿਖ ਵਿਦਿਅਕ ਲਹਿਰ ਨੇ ਪੰਜਾਬ ਦੀ ਭਾਸ਼ਾ ਵਿਗਿਆਨਿਕ ਜਾਗ੍ਰਿਤ ਵਿਚ ਜੋ ਯੋਗ ਦਾਨ ਦਿੱਤਾ ਸੀ ਉਹ ਪਿਛੋਂ ਇਸ ਤਰ੍ਹਾਂ ਹੋਰ ਵੀ ਫਲੀ ਭੂਤ ਹੁੰਦਾ ਨਜ਼ਰ ਆਇਆ। ਇਹ ਦੇਖ ਕੇ ਸਾਡੇ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਜੋ ਇਸੇ ਗੁਰਮੁਖੀ ਵਾਯੂ ਮੰਡਲ ਵਿਚ ਜਨਮੇ, ਯੋਗ ਮਾਤਾ ਪਿਤਾ ਦੀ ਦੇਖ-ਰੇਖ ਵਿਚ ਪਲੇ ਤੇ ਵਿਦਵਾਨ ਉਸਤਾਦਾਂ ਦੇ ਸਹਿਯੋਗ ਨਾਲ ਪ੍ਰਵਾਨ ਚੜ੍ਹੇ, ਇਸ ਮੌਕੇ ਤੇ ਕਿਵੇਂ ਪਿੱਛੇ ਰਹਿ ਸਕਦੇ ਸਨ, ਕਿਉਂਕਿ ਉਨ੍ਹਾਂ ਨੇ ਸਿਖ ਧਰਮ ਤੇ ਪੰਜਾਬੀ ਸਾਹਿੱਤ ਦੀ ਖੋਜ ਕਰਕੇ ਪਹਿਲਾਂ ਤਾਂ ਕਿਤਨੇ ਹੀ ਗ੍ਰੰਥ ਸੰਨ 1898 ਤੋਂ 1912 ਈ. ਤਕ ਲਿਖੇ ਸਨ ਤੇ ਉਨ੍ਹਾਂ ਨੇ ਮਿਸਟਰ ਮੈਕਾਲਿਫ਼ ਦੇ ਉਸਤਾਦ ਬਣ ਕੇ ਉਸਦੀ ਮਸ਼ਹੂਰ ਪੁਸਤਕ The Sikh Religion ਸੰਨ 1908-9 ਵਿਚ ਵਲਾਇਤ ਪਹੁੰਚ ਕੇ ਆਪਣੇ ਤਤ੍ਵਾਵਧਾਨ ਵਿਚ ਛਪਵਾਈ (ਤੇ ਫੇਰ ਪੰਜਾਬੀ ਸ਼ਬਦ ਕੋਸ਼ੀ-ਹੁਨਰ ਸੰਬੰਧੀ ਪੂਰਬ ਅਤੇ ਪੱਛਮ ਦਾ ਪੂਰਾ ਪੂਰਾ ਵਿਗਿਆਨਿਕ) ਤਜਰਬਾ ਹਾਸਲ ਕਰਕੇ ਆਪ ਨੇ ਸੰਨ 1913 ਵਿਚ ਜਦੋਂ ਕਿ ਰਿਆਸਤ ਨਾਭਾ ਦੀ ਸਰਕਾਰੀ ਸਰਵਿਸ ਤੋਂ ਆਪ ਪੂਰੀ ਤਰ੍ਹਾਂ ਵਿਹਲੇ ਹੋ ਚੁਕੇ ਸਨ, ਸਿਖ-ਸਾਹਿੱਤ ਤੇ ਪੰਜਾਬੀ ਸਾਹਿੱਤ ਸੰਬੰਧੀ ਬੜੇ ਹੁਨਰੀ ਢੰਗ ਨਾਲ 'ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼' ਤਿਆਰ ਕਰਨ ਸੰਬੰਧੀ ਅਰਦਾਸਾ ਸੋਧਿਆ। ਬਸ, ਫੇਰ ਕੀ ਸੀ, ਆਪ ਇਸ ਸ਼ੁਭ ਕਾਰਜ ਵਿਚ ਮਨ ਵਚਨ ਕਰਮੋ ਤੋਂ ਪੂਰੇ ਪੂਰੇ ਮਨੋਯੋਗ ਨਾਲ ਜੁਟ ਗਏ।

### ਪਹਿਲੇ ਸ਼ਬਦ-ਕੋਸ਼ ਤੇ ਨਵੇਂ ਸ਼ਬਦ-ਕੋਸ਼ਾਂ ਦੀ ਰੂਪ-ਰੇਖਾ

ਪੁਰਾਣੇ ਸ਼ਬਦ-ਕੋਸ਼ ਨਿਰੁਕਤ ਤੋਂ ਬਾਦ, ਜਿਵੇਂ ਕਿ ਪਹਿਲਾਂ ਹਵਾਲੇ ਦਿੱਤੇ ਗਏ ਹਨ, ਨਿਰੇ ਇਕ ਇਕ ਸ਼ਬਦ ਦੇ ਮੁਕਾਬਲੇ ਤੇ ਉਸ ਦੀ ਟੀਕਾ ਰੂਪ ਪ੍ਰਯਾਯਵਾਚੀ ਕੋਸ਼ ਹੁੰਦੇ ਸਨ। ਸੰਸਕ੍ਰਿਤ ਦੇ ਟੀਕਾਕਾਰ ਇਸ ਨੂੰ ਸ਼ਬਦਾਂ ਤੇ ਉਨ੍ਹਾਂ ਦੇ ਅਰਥਾਂ ਦੀ ਇਕ ਪ੍ਰਕਾਰ ਦੀ ਸੰਖੇਪ ਵਿਆਖਿਆ ਹੀ ਮੰਨਦੇ ਰਹੇ ਹਨ, ਜਿਵੇਂ ਕਿ ਪੰਜਾਬੀ ਗੁਰਮੁਖੀ ਵਿਚ ਵੀ ਗਿਆਨੀ ਚੰਦਾ ਸਿੰਘ, ਸਾਧੂ ਸੁਤੇ ਪ੍ਰਕਾਸ਼ ਆਦਿ ਦੇ ਗੁਰਬਾਣੀ ਸੰਬੰਧੀ ਪ੍ਰਯਾਯਵਾਚੀ ਕੋਸ਼ਾਂ

ਦੀ ਸ਼ਕਲ ਵਿਚ ਮਿਲਦੇ ਹਨ। ਪਰ ਫੇਰ ਇਹ ਸ਼ਬਦ ਕੋਸ਼ ਅਮਰ ਕੋਸ਼, ਨਾਮ ਮਾਲਾ, ਅਨੇਕਾਰਥ ਕੋਸ਼, ਕ੍ਰਿਯਾ ਕੋਸ਼ ਆਦਿ ਦੀ ਸ਼ਕਲ ਵਿਚ ਕੁਝ ਹੋਰ ਹੀ ਵਿਗਿਆਨਿਕ ਰੂਪ ਧਾਰਣ ਕਰ ਗਏ। ਜੈਨ ਵਿਦਵਾਨਾਂ ਦੇ ਅਭਿਧਾਨ ਚਿੰਤਾਮਣੀ, ਅਭਿਧਾਨ ਰਾਜਿੰਦ੍ਰ ਕੋਸ਼ ਆਦਿ ਹੁਨਰੀ ਗ੍ਰੰਥ ਇਸੇ ਸ੍ਰੇਣੀ ਵਿਚ ਗਿਣੇ ਜਾਣ ਦੇ ਯੋਗ ਹਨ।

ਬ੍ਰਜ ਭਾਸ਼ਾ ਵਿਚ ਮਹਾਕਵੀ ਨੰਦ ਦਾਸ ਕ੍ਰਿਤ ਨਾਮ ਮਾਲਾ ਕੋਸ਼ ਤੇ ਅਨੇਕਾਰਥ ਕੋਸ਼, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਟਹਿਕਨ ਦਾ ਰਤਨ ਦਾਮ ਕੋਸ਼ ਅਤੇ ਮਹਾ ਕਵੀ ਭਾਈ ਸੰਤੋਖ ਸਿੰਘ ਦਾ ਨਾਮ ਕੋਸ਼ ਕਵਿਤਾ ਰੂਪ ਹੋਣ ਕਰਕੇ ਇਕ ਪ੍ਰਕਾਰ ਦੇ ਕਾਵਯ ਕੋਸ਼ ਹਨ, ਜੋ ਅਮਰ ਕੋਸ਼, ਹਲਾਯੁਧ ਕੋਸ਼, ਅਭਿਧਾਨ ਚਿੰਤਾਮਣੀ, ਅਭਿਧਾਨ ਰਾਜਿੰਦ੍ਰ ਕੋਸ਼ ਆਦਿ ਦੀ ਰੀਸੋ ਰੀਸ ਵਿਦਵਾਨਾਂ ਦੀ ਸੌਖ ਵਾਸਤੇ ਸਿਰਫ ਕੰਠ ਕਰਨ ਦੇ ਖਿਆਲ ਨਾਲ ਕਵਿਤਾ ਵਿਚ ਹੀ ਲਿਖੇ ਗਏ ਸਨ ਤੇ ਇਸ ਕਾਰਣ ਗਦਯ ਜਾਂ ਵਾਰਤਕ ਰਚਨਾ ਦੀ ਵੰਨਗੀ ਇਨ੍ਹਾਂ ਵਿਚੋਂ ਕਿਤੇ ਨਹੀਂ ਮਿਲਦੀ। ਸਾਡੇ ਮਹਾਨ ਕੋਸ਼ਕਾਰ ਭਾਈ ਕਾਨ੍ਹ ਸਿੰਘ ਜੀ ਨਾਭਾ ਸੰਸਕ੍ਰਿਤ ਤੇ ਬ੍ਰਜ ਭਾਸ਼ਾ ਦੀ ਇਸ ਕੋਸ਼-ਕਲਾ ਦੇ ਬੜੇ ਪ੍ਰਸ਼ੰਸਕ ਸਨ ਇਸ ਲਈ ਉਨ੍ਹਾਂ ਨੇ ਆਪਣੀ ਇਸੇ ਸਨੇਹ-ਭਾਵਨਾ ਦੇ ਪ੍ਰਦਰਸ਼ਨ ਲਈ ਵੈਸ਼ਣਵ ਸੰਪ੍ਰਦਾਇ ਦੇ ਮਹਾ ਕਵੀ ਨੰਦ ਦਾਸ ਜੀ ਦੇ ਦੋ ਕੋਸ਼-ਨਾਮ ਮਾਲਾ ਕੋਸ਼ ਤੇ ਅਨੇਕਾਰਥ ਕੋਸ਼, ਜਿਵੇਂ ਕਿ ਪਿਛੇ ਦਸਿਆ ਗਿਆ ਹੈ, ਪੰਜਾਬੀ ਸਾਹਿੱਤਕਾਰਾਂ ਨੂੰ ਬ੍ਰਜ ਭਾਸ਼ਾ ਦੀ ਕੋਸ਼-ਕਲਾ ਦਾ ਨਮੂਨਾ ਦੱਸਣ ਲਈ ਦੇਵ ਨਾਗਰੀ ਵਿਚੋਂ ਗੁਰਮੁਖੀ (ਪੰਜਾਬੀ) ਵਿਚ ਉਲਟਾ ਕੇ ਤੇ ਥਾਉਂ ਥਾਈਂ ਪੈਰ-ਤੁਕਾਂ ਦੇ ਕੇ ਬੜੀ ਖੂਬਸੂਰਤੀ ਨਾਲ ਸੰਨ 1925 ਤੇ ਸੰਨ 1938 ਈ. ਵਿਚ ਸੋਧ ਸਵਾਰ ਕੇ ਛਾਪੇ ਸਨ। ਇਨ੍ਹਾਂ ਕੋਸ਼ਾਂ ਨੂੰ ਨਾ ਕੇਵਲ ਸੰਪਾਦਿਤ ਕਰਨ ਜਾਂ ਸੋਧਣ-ਸਵਾਰਨ ਤਕ ਹੀ ਉਨ੍ਹਾਂ ਦੀ ਹੁਨਰੀ ਰੀਝ ਸੀਮਿਤ ਸੀ, ਸਗੋਂ ਇਹ ਦੋਵੇਂ ਸ਼ਬਦ-ਕੋਸ਼, ਪੰਜਾਬੀ ਲੇਖਕਾਂ ਅੱਗੇ ਰੱਖਕੇ ਪੰਜਾਬੀ ਸ਼ਬਦ-ਕੋਸ਼ੀ ਹੁਨਰ ਦਾ ਭਵਿੱਖ ਸਵਾਰਨ ਦਾ ਸੰਕੇਤ ਵੀ ਦਿਤਾ।

ਕਵੀ ਨੰਦ ਦਾਸ ਨੇ, ਜਿਵੇਂ ਕਿ ਉਸ ਦੇ ਅਨੇਕਾਰਥ ਕੋਸ਼ ਤੇ ਮਾਨ ਮੰਜਰੀ ਕੋਸ਼ ਵਿਚੋਂ ਹਵਾਲੇ ਮਿਲਦੇ ਹਨ, ਇਕ ਸ਼ਬਦ ਦੇ ਅਨੇਕ ਅਰਥ ਤੇ ਕਿਸੇ ਇਕ ਨਾਮ ਦੇ ਵੱਖੋ ਵੱਖ ਕਈ ਕਈ ਨਾਮ ਮਿਲਦੇ ਹਨ ਜਿਸ ਤਰ੍ਹਾਂ ਕਿ ਕ੍ਰਮਵਾਰ ਉਦਾਹਰਣ ਹਨ :

(1) ਕਿਸੇ ਇਕ ਸ਼ਬਦ ਦੇ ਅਨੇਕ ਅਰਥ :

ਮਧੁ ਬਸੰਤ, ਮਧੁ ਚੇਤ੍ਰ ਨਭ, ਮਧੁ ਮਦਰਾ ਮਕਰੰਦ।
ਮਧੁ ਜਲ, ਮਧੁ ਮਧ, ਮਧੁ ਸੁਧਾ, ਮਧੁ ਸੂਦਨ ਗੋਬਿੰਦ ॥6॥

(ਅਨੇਕਾਰਥ ਮੰਜਰੀ ਕੋਸ਼)

ਏਥੇ "ਮਧੁ" ਸ਼ਬਦ ਦੇ ਵੱਖੋ ਵੱਖ ਕਈ ਅਰਥ ਦਰਸਾਏ ਹਨ। ਇਸੇ ਤਰ੍ਹਾਂ ਹੁਣ ਅੱਗੇ "ਮਾਨ" ਸ਼ਬਦ ਦੇ ਵੀ ਅਨੇਕ ਨਾਮ ਦੇਖੋ ਜੋ ਕ੍ਰਮਵਾਰ ਇਹ ਹਨ :

(2) ਅਹੰਕਾਰ, ਮਦ, ਦਰਪ, ਮੁਨਿ, ਗਰਬ, ਸਮਯ ਅਭਿਮਾਨ।
ਮਾਨ ਰਾਧਿਕਾ ਕੁਵਰਿ ਕੋ, ਸਭ ਕੋ ਕਰਤਿ ਕਲਯਾਨ ॥5॥

(ਨਾਮ ਮੰਜਰੀ ਕੋਸ਼)

ਪਰ ਪਿਛੋਂ ਹਿੰਦੀ ਸ਼ਬਦ ਸਾਗਰ ਆਦਿ ਗੱਦ ਰੂਪ ਸ਼ਬਦ ਕੋਸ਼ਾਂ ਵਿਚ ਇਹ ਸਿਲਸਿਲਾ ਬਦਲ ਕੇ ਕੋਸ਼ਕਾਰਾਂ ਨੇ ਹਰੇਕ ਸ਼ਬਦ ਨੂੰ ਅੱਖਰ ਤੋਂ ਲਗ ਮਾਤ੍ਰਾ ਦੇ ਕ੍ਰਮ ਅਨੁਸਾਰ ਪੱਛਮੀ ਕੋਸ਼ ਕਾਰਾਂ ਵਾਂਗ ਬਿਲਕੁਲ ਨਵੇਂ ਵਿਗਆਨਿਕ ਸੰਚੇ ਵਿਚ ਢਾਲਿਆ। ਪਹਿਲਾਂ ਹਰੇਕ ਸ਼ਬਦ ਦੇ ਮੁੱਢ ਵਿਚ ਉਸ ਦੀ ਵਯੁਤਪੱਤੀ, ਫੇਰ ਵਿਆਕਰਣਿਕ ਰੂਪ ਤੇ ਤਦ ਪਸ਼ਚਾਤ ਕਾਲ-ਕ੍ਰਮ ਦੇ ਅਨੁਸਾਰ ਪੁਰਾਤਨ ਕਵੀਆਂ ਦੀ ਕਵਿਤਾ ਦੇ ਉਦਾ-ਹਰਣ ਦੇ ਕੇ ਉਸ ਦੀ ਵਰਤੋਂ ਬੜੇ ਸੰਯਮਿਤ ਰੂਪ ਵਿਚ ਦਿਖਾਈ ਇਸ ਤਰ੍ਹਾਂ ਅੰਗ੍ਰੇਜ਼ੀ, ਹਿੰਦੀ, ਉਰਦੂ ਤੇ ਪੰਜਾਬੀ ਦੇ ਕੋਸ਼ਕਾਰਾਂ ਨੇ ਇਸ ਕਲਾਤਮਕ ਢੰਗ ਨੂੰ ਅਪਣਾ-ਇਆ ਤੇ ਆਪੋ ਆਪਣੇ ਸ਼ਬਦ ਕੋਸ਼ ਤਿਆਰ ਕੀਤੇ, ਬਸ ਫਿਰ ਉਹੋ ਤਰੀਕਾ ਚੱਲ ਪਿਆ ਜੋ ਹੁਣ ਤਕ ਬਾਕਾਇਦਾ ਉਸੇ ਤਰ੍ਹਾਂ ਪ੍ਰਚਲਿਤ ਹੈ।

## ਪੰਜਾਬੀ ਕੋਸ਼-ਕਲਾ ਤੇ ਉਸ ਦਾ ਮੁੱਢਲਾ ਯੁਗ

ਪੰਜਾਬੀ ਵਿਚ ਸ਼ਬਦ-ਕੋਸ਼ੀ ਹੁਨਰ ਦਾ ਮੁੱਢ ਭਾਵੇਂ ਲੁਦਿਹਾਣੇ ਦੇ ਕ੍ਰਿਸ਼ਚੀਅਨ ਮਿਸ਼ਨ ਦੇ ਸਦਕੇ ਪੰਜਾਬੀ ਅੰਗ੍ਰੇਜ਼ੀ ਡਿਕਸ਼ਨਰੀ (ਸੰਨ 1854) ਤੋਂ ਬੱਝਿਆ, ਪਰ ਇਸ ਹੁਨਰ ਨੂੰ ਪ੍ਰਫੁਲਿੱਤ ਕਰਨ ਲਈ ਸਿੰਘ ਸਭਾ ਲਹਿਰ ਦੇ ਮੋਢੀਆਂ ਨੇ ਸੰਨ 1880 ਤੋਂ 1900 ਈ. ਤਕ ਕੋਈ ਘਟ ਪ੍ਰਯਤਨ ਨਹੀਂ ਕੀਤਾ। ਸਿੰਘ ਸਭਾ ਲਾਹੌਰ ਦੇ ਮੋਢੀਆਂ ਵਿਚੋਂ ਭਾਈ ਮਈਆ ਸਿੰਘ ਕ੍ਰਿਤ ਪੰਜਾਬੀ-ਅੰਗ੍ਰੇਜ਼ੀ ਡਿਕਸ਼ਨਰੀ, ਜੋ ਪੰਜਾਬ ਟੈਕਸਟ ਬੁੱਕ ਸੁਸਾਇਟੀ, ਲਾਹੌਰ ਦੀ ਸੰਨ 1895 ਈ. ਦੀ ਪ੍ਰਕਾਸ਼ਨ ਹੈ, ਇਸ ਸੰਬੰਧ ਵਿਚ ਇਕ ਅਹਿਮ ਦਰਜਾ ਰਖਦੀ ਹੈ, ਇਨ੍ਹਾਂ ਪੰਜਾਬੀ-ਅੰਗ੍ਰੇਜ਼ੀ ਡਿਕਸ਼ਨਰੀਆਂ ਤੋਂ ਇਲਾਵਾ ਭਾਈ ਬਿਹਾਰੀ ਲਾਲ ਪੁਰੀ ਕ੍ਰਿਤ ਅਨੇਕਾਰਥੀ ਕੋਸ਼ ਸੰਮਤ 1939 ਬਿ. (ਸੰਨ 1878 ਈ.) ਸਾਧੂ ਗੁਰਦਿੱਤ ਸਿੰਘ ਕ੍ਰਿਤ ਚਿਕਿਤਸਾ ਕੋਸ਼ (4 ਭਾਗ) ਸੰਨ 1888 ਈ., ਬਿਸ਼ਨ ਦਾਸ ਉਦਾਸੀ ਕ੍ਰਿਤ ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਨ 1898 ਈ., ਪੰਡਤ ਤਾਰਾ ਸਿੰਘ ਨਰੋਤੱਮ ਪਟਿਆਲਾ ਦਾ ਗੁਰੂ ਗਿਰਾਰਥ ਕੋਸ਼ (ਦੋ ਭਾਗ) ਸੰਨ 1895 ਈ. , ਸਾਧੂ ਸੁਤੇ ਪ੍ਰਕਾਸ਼ ਕ੍ਰਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ, ਸੰਨ 1898 ਈ., ਗਿਆਨੀ ਚੰਦਾ ਸਿੰਘ ਕ੍ਰਿਤ ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਨ 1902 ਈ. ਲਾਲਾ ਸ਼ਾਲਿਗ੍ਰਾਮ ਕ੍ਰਿਤ ਐਂਗਲੋਂ ਗੁਰਮੁਖੀ ਡਿਕਸ਼ਨਰੀ ਸੰਨ 1897 ਈ., ਸਾਧੂ ਲਾਲ ਸਿੰਘ ਨਰੋਤੱਮ ਕ੍ਰਿਤ ਏਕ ਨਾਮ ਅਨੇਕ ਨਾਮਾਵਲੀ ਕੋਸ਼ (ਅੰਮ੍ਰਿਤਸਰ) ਤੋਂ ਇਲਾਵਾ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼ ਸੰਨ 1899 ਈ. ਅਤੇ ਭਾਈ ਬਿਸ਼ਨ ਦਾਸ ਪੁਰੀ ਕ੍ਰਿਤ ਪੰਜਾਬੀ ਸ਼ਬਦ ਭੰਡਾਰ, ਸੰਨ 1922 ਈ. ਆਪਣੀ ਕਿਸਮ ਦੇ ਪਹਿਲੇ ਨਮੂਨੇ ਹਨ ਜਿਨ੍ਹਾਂ ਰਾਹੀਂ ਪੰਜਾਬੀ ਜ਼ਬਾਨ ਵਿਚ ਪੰਜਾਬੀ ਸਬਦ ਕੋਸ਼ੀ ਹੁਨਰ ਦਾ ਮੁੱਢ ਬੱਝਿਆ। ਸਾਡੇ ਪ੍ਰਸਿੱਧ ਵਿਦਵਾਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਨ੍ਹਾਂ ਹੀ ਸਬਦ ਕੋਸ਼ਾਂ ਦੇ ਲਿਖਣ-ਢੰਗ ਤੋਂ ਪ੍ਰੇਰਣਾ ਲੈ ਕੇ ਪੰਜਾਬੀ ਸਾਹਿੱਤ ਤੇ ਗੁਰਬਾਣੀ ਦੇ ਸ਼ਬਦ ਭੰਡਾਰ ਨੂੰ ਏਕਤਾ ਦੇ ਸੂਤ੍ਰ ਵਿਚ ਬੜੇ ਕਲਾਤਮਕ ਢੰਗ ਨਾਲ ਪਰੋਣ ਲਈ ਇਕ ਨਵਾਂ ਪੰਜਾਬੀ ਸ਼ਬਦ ਕੋਸ਼ ਲਿਖਣ ਲਈ ਬੜੇ ਹੁਨਰੀ ਢੰਗ ਨੂੰ ਅੱਖਾਂ ਅੱਗੇ ਰੱਖ ਕੇ ਬੀੜਾ ਚੁੱਕਣ ਦਾ ਦ੍ਰਿੜ ਇਰਾਦਾ ਬਣਾਇਆ।

## ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਦੀ ਰਚਨਾ

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 10 ਮਈ ਸੰਨ 1912 ਈ. ਨੂੰ ਰਿਆਸਤ ਨਾਭਾ ਦੀ ਨੌਕਰੀ ਤੋਂ ਫਾਰਿਗ ਹੋ ਕੇ ਸ੍ਰੀ ਨਗਰ ਕਸ਼ਮੀਰ ਜਾ ਕੇ ਜਿਵੇਂ ਕਿ ਉਨ੍ਹਾਂ ਨੂੰ ਸੰਨ 1885 ਤੋਂ ਲੈ ਕੇ ਸੰਨ 1911 ਤਕ ਲਗਪਗ 26 ਵਰ੍ਹਿਆਂ ਦੀ ਉਮਰ ਵਿਚ ਸਿੰਘ ਸਭੀਏ ਪੰਜਾਬੀ ਸਾਹਿੱਤਕਾਰਾਂ ਦੇ ਹਮ ਰਕਾਬ ਰਹਿਕੇ ਸਿਖ ਸਾਹਿੱਤ ਤੇ ਇਤਿਹਾਸ ਦਾ ਅਧਿਐਨ ਕਰਦਿਆਂ ਤਜਰਬਾ ਪ੍ਰਾਪਤ ਹੋਇਆ ਸੀ ਤੇ ਇਸ ਸੰਬੰਧ ਵਿਚ ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ ਆਦਿ ਖੋਜ-ਪੁਸਤਕਾਂ ਲਿਖੀਆਂ ਸਨ, ਇਸ ਲਈ ਫੇਰ ਉਨ੍ਹਾਂ ਨੇ ਸਭ ਤੋਂ ਵੱਡਾ ਸਦੀਵੀ ਕੀਮਤ ਦਾ ਗ੍ਰੰਥ "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਲਿਖਣਾ ਸ਼ੁਰੂ ਕੀਤਾ ਤੇ ਇਸ ਮਹਾਨ ਕਾਰਜ ਨੂੰ ਸਿਰੇ ਚਾੜ੍ਹਨ ਲਈ ਉਨ੍ਹਾਂ ਨੇ ਇਹ ਵਿਸ਼ਯ ਅਪਣਾਏ :

(1) ਇਹ ਮਹਾਨ ਕੋਸ਼ ਅਖਰ-ਕ੍ਰਮ ਤੇ ਮਾਤ੍ਰਾ-ਕ੍ਰਮ ਦੇ ਅਨੁਸਾਰ ਪੁਰਾਤਨ ਗੁਰਮੁਖੀ ਸਾਹਿੱਤ ਦੀਆਂ ਲੀਹਾਂ ਉਤੇ ਲਿਖਿਆ ਜਾਵੇ ਤੇ ਇਤਿਹਾਸਕ ਪ੍ਰਮਾਣਾਂ ਨੂੰ ਕ੍ਰਮਵਾਰ ਇਸ ਵਿਚ ਪ੍ਰਮੁਖ ਸਥਾਨ ਦਿੱਤਾ ਜਾਵੇ।

(2) ਪੰਜਾਬੀ ਬੋਲੀ ਤੇ ਗੁਰਮਤ ਸੰਬੰਧੀ ਇਸ ਵਿਚ ਚੋਣਵੇਂ ਗ੍ਰੰਥਾਂ ਦੇ ਪ੍ਰਮਾਣ ਯਥਾਕ੍ਰਮ ਪ੍ਰਸਤੁਤ ਕੀਤੇ ਜਾਣ।

(3) ਥਾਂ ਪਰ ਥਾਂ ਹਰੇਕ ਸ਼ਬਦ ਦੀ ਧਾਤੂ ਤੇ ਵਯੁਤ-ਪੱਤੀ ਦੱਸਕੇ ਉਸ ਤੋਂ ਬਣੇ ਹੋਏ ਸ਼ਬਦ-ਰੂਪ ਤੇ ਉਨ੍ਹਾਂ ਦੇ ਅਰਥ ਪੂਰੀ ਤਰ੍ਹਾਂ ਸਪੱਸ਼ਟ ਕੀਤੇ ਜਾਣ।

(4) ਫੇਰ, ਜੇ ਕੋਈ ਇਕ ਸ਼ਬਦ ਅਨੇਕ ਅਰਥ ਰਖਦਾ ਹੋਵੇ ਤਾਂ ਵੱਖੋ ਵੱਖ ਕ੍ਰਮਵਾਰ ਪ੍ਰਮਾਣ ਦੇ ਕੇ ਉਸ ਦਾ ਸਪੱਸ਼ਟੀਕਰਣ ਕੀਤਾ ਜਾਵੇ।

(5) ਵੇਦ, ਪੁਰਾਣ, ਸਿਮ੍ਰਤੀਆਂ ਤੇ ਸ਼ਾਸਤ੍ਰਾਂ ਨਾਲ ਸੰਬੰਧਿਤ ਸ਼ਬਦਾਂ ਦੀ ਪੂਰੀ ਪੂਰੀ ਵਿਆਖਿਆ ਪ੍ਰਮਾਣਾਂ ਸਹਿਤ ਹੋਵੇ।

(6) ਇਤਿਹਾਸ, ਮਿਥਿਹਾਸ, ਵੱਖੋ ਵੱਖ ਧਰਮਾਂ (ਈਸਾਈ, ਮੂਸਾਈ, ਮੁਸਲਮ, ਹਿੰਦੂ ਆਦਿ) ਦੇ ਸ਼ਬਦਾਂ ਦੀ ਵਿਆਖਿਆ ਖੋਜ ਪੂਰਤ, ਜੁਗਤੀ ਸੰਗਤ ਤੇ ਪ੍ਰਮਾਣਿਕ ਹੋਵੇ।

(7) ਹਰੇਕ ਸ਼ਬਦ ਨੂੰ ਅਪਭ੍ਰੰਸ਼ ਤੇ ਪ੍ਰਾਕ੍ਰਿਤਿਕ ਹੋਣ ਦੇ ਬਾਵਜੂਦ ਸੰਸਕ੍ਰਿਤਿਕ ਢੰਗ ਨਾਲ ਮੌਲਿਕ ਰੂਪ ਦੇ ਕੇ ਪੇਸ਼ ਕੀਤਾ ਜਾਵੇ ਤਾਂ ਕਿ ਪਾਠਕ ਉਸ ਦੀ ਅਸਲੀਅਤ ਤੋਂ ਅਨਜਾਣ ਨ ਰਹਿਣ।

(8) ਵੱਖੋ ਵੱਖ ਜ਼ਬਾਨਾਂ ਤੋਂ ਆਏ ਸ਼ਬਦਾਂ ਦੇ ਸਹੀ ਉਚਾਰਣ ਦੱਸਣ ਲਈ ਸ, ਕ, ਖ, ਗ, ਜ, ਆਦਿ ਵਿਚ ਇਜ਼ਾਫਤ ਦੇ ਨਵੇਂ ਨਿਸ਼ਾਨ ਲਗਾ ਕੇ ਉਨ੍ਹਾਂ ਦੇ ਕੁਝ ਵਿਸ਼ੇਸ਼ ਰੂਪ ਵੀ ਬਣਾਏ ਗਏ। ਜੋ ਕਿ ਭਾਈ ਸਾਹਿਬ ਨੇ ਥਾਉਂ ਥਾਈਂ ਆਪਣੇ ਇਸ ਕੋਸ਼ ਵਿਚ ਵਿਧਿ ਪੂਰਵਕ ਵਰਤ ਕੇ ਦਿਖਾਏ ਤੇ ਉਨ੍ਹਾਂ ਦੇ ਭਾਵ ਬੜੇ ਵਿਗਿਆਨਿਕ ਢੰਗ ਨਾਲ ਸਪੱਸ਼ਟ ਕੀਤੇ ਹਨ।

ਇਸ ਤਰ੍ਹਾਂ ਭਾਈ ਕਾਨ੍ਹ ਸਿੰਘ ਹੋਰਾਂ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੀ ਬੜੀ ਸੰਯਮਿਤ ਰੂਪ-ਰੇਖਾ ਤਿਆਰ ਹੋਣ ਤੇ ਫੇਰ ਆਪ ਨੇ ਆਪਣੀ ਇਸ ਸਕੀਮ ਨੂੰ ਅਮਲੀ

ਜਾਮਾ ਪਹਿਨਾਉਣ ਲਈ ਸਿਖ-ਸਾਹਿੱਤ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ, ਸਰਬ ਲੋਹ ਪ੍ਰਕਾਸ਼ ਗ੍ਰੰਥ, ਖਾਲਸਾ ਰਹਿਤਨਾਮੇ, ਗੁਰੂ ਮਹਿਮਾ ਰਤਨਾਵਲੀ-ਸੌ ਸਾਖੀ ਗੁਰ ਬਿਲਾਸ ਪਾਤਸ਼ਾਹੀ 6 (ਕਵਿ ਸੋਹਨ), ਗੁਰ ਬਿਲਾਸ ਪਾਤਸ਼ਾਹੀ 10 (ਸੁਖਾ ਸਿੰਘ), ਸ੍ਰੀ ਗੁਰ ਮਹਿਮਾ ਪ੍ਰਕਾਸ਼ (ਬਾਬਾ ਸਰੂਪ ਦਾਸ, ਭੱਲਾ), ਜਨਮ ਸਾਖੀ ਗੁਰੂ ਨਾਨਕ (ਭਾਈ ਬਾਲਾ), ਪੁਰਾਤਨ ਜਨਮ ਸਾਖੀ (ਵਲਾਇਤ, ਹਾਫ਼ਿਜ਼ਾਬਾਦ ਆਦਿ), ਜਨਮ ਸਾਖੀ ਗੁਰੂ ਨਾਨਕ (ਭਾਈ ਮਨੀ ਸਿੰਘ), ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਯ (ਭਾਈ ਸੰਤੋਖ ਸਿੰਘ), ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼ (ਬਾਬਾ ਸੁਮੇਰ ਸਿੰਘ, ਪਟਨਾ), ਸ੍ਰੀ ਗੁਰੂ ਪੰਥ ਪ੍ਰਕਾਸ਼ (ਰਤਨ ਸਿੰਘ, ਭੰਗੂ) ਇਤਿਹਾਸ ਗੁਰੂ ਖਾਲਸਾ (ਗਿਆਨੀ ਗਿਆਨ ਸਿੰਘ), ਸ੍ਰੀ ਗੁਰੂ ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ), ਵਾਰਾਂ ਗਿਆਨ ਰਤਨਾਵਲੀ (ਭਾਈ ਗੁਰਦਾਸ), ਕਬਿੱਤ ਸਵੱਯੇ (ਭਾਈ ਗੁਰਦਾਸ) ਆਦਿ ਗ੍ਰੰਥਾਂ ਦੇ ਸਾਰੇ ਸ਼ਬਦ ਉਨ੍ਹਾਂ ਦੇ ਵੱਖੋ ਵੱਖ ਹਵਾਲਿਆਂ ਸਹਿਤ ਅਲਗ ਅਲਗ ਚਿੱਟਾਂ ਬਣਾ ਕੇ ਲਿਖ ਲਏ ਤੇ ਫੇਰ ਉਹ ਚਿੱਟਾਂ ਕ੍ਰਮਵਾਰ ਆਪਣੇ ਛੋਟੇ ਭਾਈ ਮਹੰਤ ਸਾਹਿਬ ਬਿਸ਼ਨ ਸਿੰਘ ਹੋਰਾਂ ਤੋਂ, ਜੋ ਬੜੇ ਸੂਝ ਬੂਝ ਵਾਲੇ ਵਿਦਵਾਨ ਵਿਅਕਤੀ ਸਨ, ਤਰਤੀਬ ਦੇ ਕੇ ਜੁੜਵਾਏ । ਬਸ, ਫੇਰ ਕੀ ਸੀ, ਇਸ ਤਰ੍ਹਾਂ ਜਤਨ ਕਰਨ ਤੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦਾ ਸਾਫ਼ ਤੇ ਸਪੱਸ਼ਟ ਨਕਸ਼ਾ ਪੁਸਤਕ ਦੇ ਪੰਨਿਆਂ ਦੀ ਸ਼ਕਲ ਵਿਚ ਉੱਘੜ ਆਇਆ । ਇਸ ਤਰ੍ਹਾਂ ਇਸ ਕੋਸ਼ ਦੀ ਰੂਪ-ਰੇਖਾ ਉਲੀਕੀ ਜਾਣ ਤੇ ਫੇਰ ਭਾਈ ਕਾਨ੍ਹ ਸਿੰਘ ਜੀ ਬੜੇ ਨਿਯਮ ਬੱਧ ਤਰੀਕੇ ਨਾਲ ਇਸ ਸ਼ਬਦ-ਕੋਸ਼ ਦੀ ਸੁਧਾਈ ਵਿਚ ਮਨ, ਵਚਨ, ਕਰਮ ਤੋਂ ਜੁਟ ਗਏ ।

ਭਾਈ ਕਾਨ੍ਹ ਸਿੰਘ ਜੀ ਦੇ ਨਾਲ ਇਸ ਸ਼ੁਭ ਕਾਰਜ ਵਿਚ ਮਹੰਤ ਭਾਈ ਬਿਸ਼ਨ ਸਿੰਘ ਤੋਂ ਇਲਾਵਾ ਪੰਡਿਤ ਕ੍ਰਿਸ਼ਨ ਦਾਸ ਜੀ ਉਦਾਸੀ, ਸ਼ਾਸਤ੍ਰੀ, ਵੈਦਯ ਸ਼ਾਸਤ੍ਰੀ ਪਿੰਡ ਮਾਝੀ (ਨਾਭਾ), ਪ੍ਰੋਫੈਸਰ ਤੇਜਾ ਸਿੰਘ ਜੀ ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ, ਪ੍ਰਿੰਸੀਪਲ ਧਰਮਾਨੰਤ ਸਿੰਘ ਰਾਜਾ ਸਰ ਦਲਜੀਤ ਸਿੰਘ ਜੀ ਕਪੂਰਥਲਾ, ਸਰਦਾਰ ਮੁਕੰਦ ਸਿੰਘ ਇੰਜੀਨੀਅਰ ਸ਼ਿਮਲਾ, ਭਾਈ ਮੋਹਨ ਸਿੰਘ ਵੈਦ ਤਰਨ ਤਾਰਨ, ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ, ਮੌਲਵੀ ਮੁਹੰਮਦ ਨਜ਼ੀਰ ਧਨੌਲਾ (ਨਾਭਾ) ਆਦਿ ਵਿਦਵਾਨਾਂ ਨੇ ਬੜੀ ਭਾਰੀ ਮੱਦਦ ਦਿੱਤੀ, ਤੇ ਇਸ ਸੰਬੰਧ ਵਿਚ ਨਾ ਕੇਵਲ ਇਸ ਨੂੰ ਸੋਧਣ-ਸਵਾਰਨ ਲਈ ਹੀ, ਸਗੋਂ ਇਸ ਦੇ ਸੁਚੱਜੇ ਢੰਗ ਨਾਲ ਪ੍ਰਕਾਸ਼ਨ ਕਰਨ ਵਾਸਤੇ ਯਥਾ ਯੋਗ ਸਲਾਹਾਂ ਦੇ ਕੇ ਵੀ ਭਾਈ ਸਾਹਿਬ ਦਾ ਉਤਸ਼ਾਹ ਵਧਾਇਆ । ਇਸ ਤਰ੍ਹਾਂ ਇਹ ਮਹਾਨ ਕੋਸ਼, ਜੋ 20 ਮਈ ਸੰਨ 1912 ਈ. ਨੂੰ ਲਿਖਣਾ ਸ਼ੁਰੂ ਕੀਤਾ ਗਿਆ ਸੀ, ਲਗ ਪਗ 14 ਵਰ੍ਹਿਆਂ ਦੀ ਅਣਥਕ ਕੋਸ਼ਿਸ਼ ਕਰਨ ਤੇ ਫਰਵਰੀ ਸੰਨ 1926 ਈ. ਨੂੰ ਮੁਕੰਮਲ ਹੋ ਗਿਆ । ਇਸ ਤੋਂ ਬਾਦ ਫੇਰ ਭਾਈ ਸਾਹਿਬ ਨੂੰ ਇਸ ਕੋਸ਼ ਦੇ ਪ੍ਰਕਾਸ਼ਤ ਕਰਨ ਦਾ ਫ਼ਿਕਰ ਪਿਆ ।

## ਮਹਾਨ ਕੋਸ਼ ਦਾ ਪ੍ਰਥਮ ਤੇ ਪੁਨਰ ਪ੍ਰਕਾਸ਼ਨ

ਇਸ ਤਰ੍ਹਾਂ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਤਿਆਰ ਹੋਣ ਤੇ ਸਭ ਤੋਂ ਪਹਿਲਾਂ ਇਹ ਸਵਾਲ ਪੈਦਾ ਹੋਇਆ ਕਿ ਇਸ ਦਾ ਪ੍ਰਕਾਸ਼ਨ ਕਿਸ ਸੰਸਥਾ ਦੇ ਸਰਮਾਏ ਨਾਲ ਕਿਸ

ਪ੍ਰੈਸ ਵਿਚ ਹੋਵੇ । ਰਾਜਾ ਬ੍ਰਿਜਿੰਦ੍ਰ ਸਿੰਘ ਜੀ ਫਰੀਦ ਕੋਟ, ਜਿਨ੍ਹਾਂ ਨੇ ਇਸ ਕੋਸ਼ ਦੇ ਛਾਪਣ ਦਾ ਵਚਨ ਦਿੱਤਾ ਸੀ, ਇਸ ਸਮੇਂ ਪ੍ਰਲੋਕ ਸਿਧਾਰ ਚੁਕੇ ਸਨ ਤੇ ਮਹਾਰਾਜਾ ਰਿਪੁਦਮਨ ਸਿੰਘ ਜੀ ਨਾਭਾ ਵੀ ਇਸ ਤੋਂ ਪਹਿਲਾਂ ਹੀ ਸੰਨ 1923 ਵਿਚ ਗੱਦੀਓਂ, ਦਸਤ ਬਰਦਾਰ ਹੋ ਚੁੱਕੇ ਸਨ । ਇਸ ਲਈ ਰਿਆਸਤ ਨਾਭਾ ਦੇ ਐਡਮਨਿਸਟਰ ਨੇ ਇਸ ਦੀ ਛਪਾਈ ਬਾਰੇ ਨਾਂਹ ਕਰ ਦਿਤੀ । ਇਸ ਲਈ ਭਾਈ ਸਾਹਿਬ ਨੇ ਇਸ ਕੋਸ਼ ਦੇ 500 ਗ੍ਰਾਹਕ ਬਣਾਕੇ ਤੇ ਉਨ੍ਹਾਂ ਤੋਂ ਨਕਦ ਰੁਪਏ ਵਸੂਲ ਕੇ ਉਸ ਰਕਮ ਨਾਲ ਇਸ ਨੂੰ ਖੁਦ ਹੀ ਛਪਾਣ ਦਾ ਬੀੜਾ ਉਠਾਇਆ ਜਿਸ ਕਰਕੇ ਉਨ੍ਹਾਂ ਨੇ ਲਾਲਾ ਧਨੀ ਰਾਮ ਚਾਤ੍ਰਿਕ ਦੇ ਸਹਿਯੋਗ ਨਾਲ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ ਵਲੋਂ ਇਕ ਨਮੂਨੇ ਦੀ 1000 ਕਾਪੀ ਛਾਪ ਕੇ ਵੰਡੀ, ਤੇ ਮੁਕੰਮਲ ਪੁਸਤਕ ਦੀ ਕੀਮਤ 70 ਰੁਪਏ ਫੀ ਕਾਪੀ ਕਰਾਰ ਪਾਈ ਤੇ ਅੱਧੀ ਕੀਮਤ 35 ਰੁਪਏ ਗ੍ਰਾਹਕ ਤੋਂ ਅਗਾਊਂ ਲੈਣੇ ਕੀਤੇ, ਪਰ ਫੇਰ ਵੀ ਗ੍ਰਾਹਕ ਕੇਵਲ ਦੋ ਸੌ ਹੀ ਬਣੇ । ਫੇਰ ਬਾਕੀ ਤਿੰਨ ਸੌ ਕਾਪੀਆਂ ਖਰੀਦਣ ਲਈ ਮਹਾਰਾਜਾ ਭੁਪਿੰਦ੍ਰ ਸਿੰਘ ਜੀ ਪਟਿਆਲਾ ਪਾਸ ਅਰਜ਼ੀ ਭੇਜੀ ਗਈ । ਇਸ ਸੰਬੰਧ ਵਿਚ ਮਹਾਰਾਜਾ ਪਟਿਆਲਾ ਬੜੇ ਉਦਾਰਚਿਤ ਸਾਬਤ ਹੋਏ ਤੇ ਉਨ੍ਹਾਂ ਨੇ ਇਸ ਗ੍ਰੰਥ ਦੀ ਛਪਵਾਈ ਆਦਿ ਦਾ ਸਾਰਾ ਖਰਚ ਦੇਣਾ ਪ੍ਰਵਾਨ ਕਰ ਲਿਆ । ਇਸ ਕਾਰਣ ਭਾਈ ਸਾਹਿਬ ਨੇ ਉਹ ਰਕਮਾਂ ਜੋ ਗ੍ਰਾਹਕਾਂ ਨੇ ਪੇਸ਼ਗੀ ਘੱਲੀਆਂ ਸਨ, ਮੋੜ ਦਿੱਤੀਆਂ ਤੇ ਇਹ ਗ੍ਰੰਥ 26 ਅਕਤੂਬਰ ਸੰਨ 1927 ਤੋਂ ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ ਵਿਚ ਛਪਣਾ ਸ਼ੁਰੂ ਹੋਇਆ ਤੇ ਇਸ ਦੀ ਸਮਾਪਤੀ 13 ਅਪਰੈਲ ਸੰਨ 1930 ਨੂੰ ਹੋਈ । ਫੇਰ ਛੇਤੀ ਇਹ ਮਹਾਨ ਕੋਸ਼ ਵੱਡੇ ਸਾਈਜ਼ ਦੀਆਂ 3335 ਸਫ਼ਿਆਂ ਦੀਆਂ ਚਾਰ ਜਿਲਦਾਂ ਵਿਚ ਬੜੀ ਸਜ ਧਜ ਨਾਲ ਤਿਆਰ ਹੋ ਗਿਆ ।

ਛੱਪਣ ਸਾਰ ਕੀਮਤ ਇਸ ਮਹਾਨ ਕੋਸ਼ ਦੀ 110 ਰੁਪਏ ਰੱਖੀ ਗਈ । ਕੁਲ ਕਾਪੀਆਂ ਇਸ ਦੀਆਂ ਵਧੀਆ ਕਾਗਜ਼ ਉਤੇ ਚੂੰਕਿ ਥੋੜੀਆਂ ਹੀ ਛਪੀਆਂ ਸਨ, ਇਸ ਲਈ ਇਹ ਮਹਾਨ ਕੋਸ਼ ਛੇਤੀ ਹੀ ਖ਼ਤਮ ਹੋ ਗਿਆ । ਫੇਰ ਦੇਸ਼ ਦੇ ਵੰਡਵਾਰੇ ਪਿਛੋਂ ਸੰਨ 1948 ਵਿਚ ਜਦ ਪਟਿਆਲੇ ਮਹਿਕਮਾ ਪੰਜਾਬੀ ਬਣਿਆ ਤਾਂ ਇਸ ਗ੍ਰੰਥ ਦੇ ਮੁੜ ਛਪਵਾਏ ਜਾਣ ਦਾ ਖ਼ਿਆਲ ਪੈਦਾ ਹੋਇਆ, ਪਰ ਉਹ ਖ਼ਿਆਲ ਰਿਆਸਤ ਪਟਿਆਲਾ ਦੀ ਥਾਵੇਂ ਪੈਪਸੂ ਸਰਕਾਰ ਬਣਨ ਤੇ ਫੇਰ ਪੈਪਸੂ ਸਰਕਾਰ ਤੇ ਪੰਜਾਬ ਦੇ ਇਕ ਮਿੱਕ ਹੋਣ ਤੇ ਸੰਨ 1956-57 ਵਿਚ ਸਿਰੇ ਚੜ੍ਹਿਆ । ਜਿਸ ਕਰਕੇ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਦੇ ਅਧੀਨ ਇਹ ਮਹਾਨ ਕੋਸ਼ ਬੜੇ ਵਿਗਿਆਨਿਕ ਢੰਗ ਨਾਲ 3335 ਸਫ਼ਿਆਂ ਦੀ ਥਾਵੇਂ ਕੁੱਲ 22+835+99 ਸਫ਼ੇ ਬਣਾ ਕੇ ਤੇ ਚਾਰ ਜਿਲਦਾਂ ਦੀ ਥਾਵੇਂ ਸਿਰਫ਼ ਇਕੋ ਜਿਲਦ ਵਿਚ ਫੋਟੋ ਸਟੇਟ ਰਾਹੀਂ ਇਹ ਗ੍ਰੰਥ ਦੇਹਰਾਦੂਨ ਦੇ ਅਕਸ਼ੀ ਪ੍ਰੈਸ ਵਿਚੋਂ ਛਪਾ ਕੇ ਸੰਨ 1960 ਵਿਚ ਪ੍ਰਕਾਸ਼ਿਤ ਕੀਤਾ ਤੇ ਇਸ ਦੀ ਕੀਮਤ ਵੀ ਵਧੀਆ ਛਪਾਈ ਤੇ ਵਧੀਆ ਕਾਗਜ਼ ਹੋਣ ਦੇ ਬਾਵਜੂਦ ਸਿਰਫ਼ 42 ਰੁਪਏ ਹੀ ਰੱਖੀ ਗਈ । ਜਿਸ ਕਰਕੇ ਇਹ ਗ੍ਰੰਥ ਭਾਰ ਵਿਚ ਬਹੁਤਾ ਹੌਲਾ ਤੇ ਸਿਰਫ਼ ਇਕੋ ਜਿਲਦ ਵਿਚ ਹੋਣ ਕਰਕੇ ਪੰਜਾਬੀ ਦੇ ਆਮ ਪਾਠਕਾਂ ਲਈ ਵਧੇਰੇ ਸਸਤਾ ਤੇ ਵਧੇਰੇ ਮੁਫ਼ੀਦ ਸਾਬਤ ਹੋਇਆ ਜੋ ਛੇਤੀ ਹੀ ਖਤਮ ਹੋ ਗਿਆ । ਫੇਰ

ਭਾਸ਼ਾ ਵਿਭਾਗ, ਪੰਜਾਬ ਨੇ ਪਾਠਕਾਂ ਦੀ ਵਾਰ ਵਾਰ ਮੰਗ ਆਉਣ ਤੇ ਇਸ ਨੂੰ ਤੀਜੀ ਵੇਰ ਸੰਨ 1970 ਵਿਚ ਉਹੋ ਵੱਡਾ ਸਾਈਜ਼ ਰੱਖਕੇ ਫ਼ੋਟ ਸਟੈਟ ਦੇ ਤਰੀਕੇ ਨਾਲ ਛਾਪਿਆ ਤੇ ਕੀਮਤ ਇਸ ਦੀ ਹੋਰ ਘਟਾ ਕੇ 42 ਰੁਪਏ ਦੀ ਥਾਵੇਂ 28 ਰੁਪਏ ਨੀਯਤ ਕਰ ਦਿੱਤੀ। ਇਸ ਤਰ੍ਹਾਂ ਹੁਣ ਇਸ ਮਹਾਨ ਕੋਸ਼ ਦਾ ਇਹ ਤੀਜਾ ਸੰਸਕਰਣ ਜੋ ਵਧੇਰੇ ਸਸਤਾ ਹੈ, ਹੋਰ ਵੀ ਆਮ ਪ੍ਰਚਲਿਤ ਹੋ ਰਿਹਾ ਹੈ।

## ਹੋਰ ਹਿੰਦੀ-ਪੰਜਾਬੀ ਸ਼ਬਦ-ਕੋਸ਼ ਤੇ ਮਹਾਨ ਕੋਸ਼ ਦੀ ਅਹਿਮੀਅਤ

ਹਿੰਦੀ ਸ਼ਬਦ-ਕੋਸ਼ ਵਿਚੋਂ ਕਾਂਸ਼ੀ ਨਾਗਰੀ ਪ੍ਰਚਾਰਿਣੀ ਸਭਾ ਬਨਾਰਸ ਦਾ ਹਿੰਦੀ ਸ਼ਬਦ-ਸਾਗਰ ਵਧੇਰੇ ਪ੍ਰਸਿੱਧ ਹੈ ਪਰ ਇਹ ਸ਼ਬਦ ਇਕ ਲੱਖ ਰੁਪਏ ਖਰਚ ਕੇ ਪੰਜ ਛੇ ਲੇਖਕਾਂ ਦੀ ਲਗਾਤਾਰ ਮਿਹਨਤ ਤੇ 20 ਸਾਲਾਂ ਦੀ ਕਰੜੀ ਜੱਦੋ ਜਹਿਦ ਨਾਲ ਤਿਆਰ ਹੋਣ ਦੇ ਬਾਵਜੂਦ ਫੇਰ ਵੀ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਮੁਕਾਬਲੇ ਤੇ ਜੋ ਕਿ ਇਕ ਇਕੱਲੇ ਲੇਖਕ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਲਿਖਤ ਹੈ, ਸ਼ਬਦ ਕੋਸ਼ ਹੁਨਰ ਦੇ ਪੱਖੋਂ ਬੜਾ ਅਧੂਰਾ ਸਾਬਤ ਹੋਇਆ ਤੇ ਇਸ ਦੀਆਂ ਕੋਸ਼ੀ ਗਲਤੀਆਂ ਅੱਖਰ ਕ੍ਰਮ, ਸ਼ਬਦ-ਕ੍ਰਮ ਤੇ ਅਰਥ-ਕ੍ਰਮ ਦੇ ਪੱਖੋਂ ਪਾਠਕਾਂ ਦੇ ਸਾਮ੍ਹਣੇ ਇਤਨੀਆਂ ਆਈਆਂ ਕਿ ਹਰ ਪਾਸੇ ਹਾਹਾਕਾਰ ਮਚ ਗਈ, ਪਰ ਭਾਈ ਕਾਨ੍ਹ ਸਿੰਘ ਦੇ ਮਹਾਨ ਕੋਸ਼ ਵਿਚ ਅਜਿਹੀ ਕੋਈ ਬੁਨਿਆਦੀ ਗਲਤੀ ਨਾ ਹੋਣ ਕਰਕੇ ਇਸ ਦੀ ਹਰ ਪਾਸੇ ਸ਼ੋਭਾ ਹੀ ਖਿਲਰਦੀ ਗਈ, ਜੋ ਇਕ ਪੰਜਾਬੀ ਲੇਖਕ ਦੇ ਨਾਤੇ ਕਰਾਮਾਤ ਵਾਲੀ ਗੱਲ ਹੈ।

ਹਿੰਦੀ ਸ਼ਬਦ ਸਾਗਰ ਤੋਂ ਹਟਕੇ ਗੁਰਮੁਖੀ ਸ਼ਬਦ-ਕੋਸ਼ਾਂ ਵਿਚ ਪੰਡਿਤ ਤਾਰਾ ਸਿੰਘ ਨਰੋਤੱਮ ਦਾ ਗੁਰੂ ਗਿਰਾਰਥ ਕੋਸ਼ ਸ਼ਬਦ-ਕ੍ਰਮ ਤੇ ਵਿਆਖਿਆ ਕ੍ਰਮ ਦੇ ਪੱਖੋਂ ਹਿੰਦਵੀਂ ਮੂਲਕ ਹੋਣ ਤੇ ਪੰਜਾਬੀਅਤ ਦੇ ਨਾਲ ਕੋਈ ਖਾਸ ਲਗਾਉ ਨਾ ਰੱਖਣ ਦੇ ਕਾਰਣ ਏਨਾ ਮਕਬੂਲਿ ਆਮ ਨਾ ਹੋ ਸਕਿਆ। ਬਾਕੀ ਰਿਹਾ ਗਿਆਨੀ ਹਜ਼ਾਰਾ ਸਿੰਘ ਜੀ ਦਾ ਸ੍ਰੀ ਗੁਰੂ ਗ੍ਰੰਥ ਕੋਸ਼, ਜੋ ਹੁਣ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਸ਼ਬਦ ਕੋਸ਼ ਦੇ ਨਾਂ ਨਾਲ ਮਸ਼ਹੂਰ ਹੈ, ਪੰਜਾਬ ਤੇ ਪੰਜਾਬੀਅਤ ਦੇ ਨਾਲ ਵਧੇਰੇ ਸੰਬੰਧਿਤ ਹੋਣ ਦੇ ਬਾਵਜੂਦ ਵਿਆਖਿਆ ਦੇ ਪੱਖੋਂ ਏਨਾ ਕਲਾਤਮਕ ਨਹੀਂ ਜਿਸ ਕਰਕੇ ਉਸ ਨੂੰ ਪੰਜਾਬ ਕੋਸ਼ਕਾਰੀ ਦਾ ਉੱਤਮ ਨਮੂਨਾ ਨਹੀਂ ਕਿਹਾ ਜਾ ਸਕਦਾ, ਜਿਸ ਤਰ੍ਹਾਂ ਕਿ ਦੋ ਉਦਾਹਰਣ ਪੇਸ਼ ਹਨ :

(1) ਹਰ (ਸੰ: ਸੰਸਕ੍ਰਿਤ)

1. ਪਰਮੇਸ਼ਰ। ਦੇਖੋ, ਹਰਿ।
2. (ਸੰ: ਸੰਪ੍ਰਦਾ) ਚੰਦਨ। ਦੇਖੋ, ਹਰੰਡ, ਪਲਾਸ।
3. (ਫਾਰਸੀ, ਹਰ) ਕੋਈ, ਸਭ, ਪ੍ਰਤਿ।
   'ਯਥਾ—ਬੰਦੇ ਖੋਜ ਦਿਲ ਹਰ ਰੋਜ' ਪ੍ਰਤਿ ਦਿਨ ਆਪਣੇ ਦਿਲ ਨੂੰ ਖੋਜ ਹੇ ਬੰਦੇ : (ਸ੍ਰੀ ਗੁਰੂ ਗ੍ਰੰਥ ਕੋਸ਼, 1927, ਸਫ਼ਾ 298)

(2) ਹਰਿ (ਸੰ: ਸੰਸਕ੍ਰਿਤ) ਧਾਤੂ, ਹੀ=ਹਰ ਲੈਣਾ, ਉਣਾਦਿ ਗਣ ਈ ਪ੍ਰਤੇ।

1. ਪਾਪ ਹਰਨੇ ਵਾਲਾ ਪਰਮੇਸ਼ਰ। ਯਥਾ—'ਹਰਿ ਰੰਗ ਮਾਣੇ ਰੰਗ ਕੀ...।'

2. 'ਇੰਦ੍ਰ ਯਥਾ ਹਰਿ ਸਿੰਘਾਸਣ ਦੀਅਉ' ਇੰਦ੍ਰ ਨੇ ਤਖਤ ਦਿਤਾ।
(ਸ੍ਰੀ ਗੁਰੂ ਗ੍ਰੰਥ ਕੋਸ਼ ਸਫ਼ਾ 298)

ਭਾਈ ਕਾਨ੍ਹ ਸਿੰਘ ਜੀ ਨੇ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਇਨ੍ਹਾਂ ਹੀ ਸ਼ਬਦਾਂ ਦੀ ਵਿਗਿਆਨਕ ਵਿਆਖਿਆ ਕ੍ਰਮਵਾਰ ਇਸ ਤਰ੍ਹਾਂ ਕੀਤੀ ਹੈ:— .

(ੳ) 1. ਹਰ-ਵਿ-ਹਰਾ. ਹਰਿਤ. "ਜੈਸੇ ਬਨ ਹਰ ਪਾਤ "(ਸਾਰ ਕਬੀਰ) "ਬਿਨ ਹਰ ਪਾਤ ਰੇ" (ਧਨਾਸਰੀ ਮਹਲਾ 5)

2. ਸੰ ਸੰਗਯਾ-ਰੁਦ੍ਰ. ਸ਼ਿਵ. "ਕਮਲਾਸਨ ਧਯਾਵਤ ਜਾਹਿ ਭਜੇ ਹਰ" (ਗੁ: ਪ੍ਰ: ਸੂ:)

3. ਅਗਨਿ।

4. ਕਾਲ।

5. ਲੈ ਜਾਣਾ, ਹਰਣ. "ਮੇਰੀ ਹਰਹੁ ਬਿਪਤਿ" (ਗਉੜੀ ਰਵਿਦਾਸ)

6. ਛਾ, ਹਰ ਵਯ-ਕੁੱਲ. ਪ੍ਰਤਿ. ਹਰ ਇਕ "ਹਰਦਿਨੁ ਹਰਿ ਸਿਮਰਨ ਮੇਰੇ ਭਾਈ" (ਗਉੜੀ ਮਹਲਾ 5)

7. ਹੱਲ ਦੀ ਥਾਂ ਭੀ ਹਰ ਸ਼ਬਦ ਦੇਖੀਦਾ ਹੈ "ਹਰ ਬਾਹਤ ਇਕ ਪੁਰਖ ਨਿਹਾਰਾ"

(ਦੱਤਾ ਵਤਾਰ, ਦਸਮ ਗ੍ਰੰਥ) ਇਸ ਤਰ੍ਹਾਂ ਹੋਰ 9 ਅਰਥ ਤੇ ਪ੍ਰਯੋਗ ਇਸ ਸ਼ਬਦ ਦੇ ਦਰਸਾਏ ਹਨ।

(ਦੇਖੋ ਗੁਰਸ਼ਬਦ ਰਤਨਾਕਰ ਮਹਾਨ ਕੋਸ਼, 1960, ਸਫ਼ਾ 196)

(ਅ) 1. ਹਰਿ. ਵਿ-ਹਰਿਤ (ਹਰਾ) ਦਾ ਸੰਖੇਪ "ਦਾਵਾ ਅਗਨਿ ਰਹੇ ਹਰਿ ਬੂਟ"
(ਰਾਮਕਲੀ ਅਸਟਪਦੀ ਮਹਲਾ 5)

2. ਹਰਿਇੱਕ. ਹਰੇਕ. "ਹਰਿ ਭਾਵੈ ਹਰਿ ਨਿਸਤਾਰੇ" (ਗੁਜਰੀ ਮਹਲਾ 4)

3. ਕ੍ਰਿ. ਵਿ-ਹਰਕੇ ਚੁਰਾਕੇ "ਹਰਿ ਧਨ ਪਾਪ ਕਰੰਤ" (ਸਰਬ ਲੋਹ ਪ੍ਰਕਾਸ਼)

4. ਕ੍ਰਿਸ਼ਨ ਜੀ।

5. ਸੰ. ਵਿਸ਼ਨੂੰ "ਦਸਿਕ ਅਸੁਰ ਹਰਿ ਘਾਏ" (ਹਜ਼ਾਰੇ ਦੇ ਸ਼ਬਦ, ਦਸਮ ਗ੍ਰੰਥ)

6. ਪੌਂਡ੍ਰਕ ਵਾਸੁਦੇਵ "ਆਇ ਭਿਰਯੋ ਹਰਿ ਹਰਿ ਸੋਂ" (ਕ੍ਰਿਸ਼ਨ ਅਵਤਾਰ, ਦਸਮ ਗ੍ਰੰਥ)

7. ਕਰਤਾਰ ਪਰਮੇਸ਼੍ਵਰ "ਬਿਨ ਹਰਿ ਨਾਮ ਨ ਬਾਚਨ ਪੈਹੈ" (ਸ਼ਬਦ ਹਜ਼ਾਰੇ, ਦਸਮ ਗ੍ਰੰਥ)

8. ਇਤਿਆਦਿ ਇਸ ਸ਼ਬਦ ਦੇ ਕ੍ਰਮਵਾਰ ਕੁਲ 44 ਅਰਥ ਕਰਕੇ ਨਾਲੋ ਨਾਲ ਉਨ੍ਹਾਂ ਦੇ ਪ੍ਰਯੋਗ ਵੀ ਦੱਸੇ ਹਨ।

(ਦੇਖੋ, ਮਹਾਨ ਕੋਸ਼, ਸਫ਼ਾ 197)

ਇਸੇ ਤਰ੍ਹਾਂ ''ਸਾਰੰਗ'' ਸ਼ਬਦ ਦੇ ਗਿਆਨੀ ਹਜ਼ਾਰਾ ਸਿੰਘ ਨੇ ਸਿਰਫ 6 ਅਰਥ ਦੱਸੇ ਹਨ, ਪਰ ਭਾਈ ਕਾਨ੍ਹ ਸਿੰਘ ਜੀ ਨੇ ਇਸ ਇੱਕੋ ਸ਼ਬਦ ਦੇ ਮਹਾਨ ਕੋਸ਼ ਕ੍ਰਮਵਾਰ 58 ਅਰਥ ਕਰ ਕੇ ਹਰੇਕ ਥਾਵੇਂ ਪ੍ਰਮਾਣ ਦੇ ਕੇ ਉਨ੍ਹਾਂ ਅਰਥਾਂ ਦੀ ਸਾਰਥਕਤਾ ਵੀ ਦਿਖਾਈ ਹੈ, ਜੋ ਇਸ ਸੰਬੰਧ ਵਿਚ ਸ਼ਬਦ-ਕੋਸ਼ੀ ਹੁਨਰ ਦੇ ਪੱਖੋਂ ਖਾਸ ਕਰਕੇ ਵਿਚਾਰਨ ਤੇ ਗ੍ਰਹਣ ਕਰਨ ਯੋਗ ਹੈ।

ਏਥੇ ਹੀ ਬਸ ਨਹੀਂ, ਭਾਈ ਕਾਨ੍ਹ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੇ ਅਨੇਕਾਂ ਗੂੜ੍ਹ ਰਹੱਸ ਇਸ ਮਹਾਨ ਕੋਸ਼ ਰਾਹੀ ਖੋਲ੍ਹ ਕੇ ਦੱਸੇ ਹਨ, ਜਿਨ੍ਹਾਂ ਨੂੰ ਦੇਖ ਕੇ ਉਨ੍ਹਾਂ ਦੀ ਯੋਗਤਾ ਦੇ ਪੱਖੋਂ ਚਕ੍ਰਿਤ ਰਹਿ ਜਾਈਦਾ ਹੈ, ਜਿਵੇਂ ਦਸਮ ਗ੍ਰੰਥ ਦੇ 404ਵੇਂ ਚਰਿਤ੍ਰ ਵਿਚ ਇਕ ਥਾਵੇਂ ਗੋਧਾਂਗੁਲਿਤ੍ਰਾਣ ਸ਼ਬਦ ਆਇਆ, ਜਿਸ ਦਾ ਅਰਥ-ਭਾਵ ਹੈ ਗੋਹ ਦੇ ਚੰਮ ਦਾ ਦਸਤਾਨਾ। ਜੋ ਜੋਧੇ ਤੀਰ ਕਮਾਣ ਚਲਾਉਣ ਸਮੇਂ ਆਪਣੇ ਦੋਹਾਂ ਹੱਥਾਂ ਉਤੇ ਉਂਗਲੀਆਂ ਤੇ ਬਾਹਵਾਂ ਦੇ ਬਚਾਉ ਲਈ ਬੰਨ੍ਹਕੇ ਰਖਦੇ ਹਨ, ਪਰ ਸਾਡੇ ਅਨਜਾਣ ਲਿਖਾਰੀਆਂ ਨੇ ਇਸ ਸ਼ਬਦ ਦੀ ਅਸਲੀਅਤ ਸਮਝੇ ਤੋਂ ਬਗੈਰ ਇਸ ਨੂੰ ਛਪੀਆਂ ਬੀੜਾਂ ਵਿਚ ਗੋਪਾ ਗੁਲੀ ਤ੍ਰਾਣ ਕਰ ਦਿੱਤਾ ਹੈ ਜੋ ਇਕ ਪ੍ਰਕਾਰ ਦਾ ਅਰਥ ਦਾ ਅਨਰਥ ਕਰਨ ਵਾਲੀ ਗੱਲ ਹੈ, ਪਰ ਭਾਈ ਕਾਨ੍ਹ ਸਿੰਘ ਹੋਰਾਂ ਗੋਧਾਂਗੁਲਿਤ੍ਰਾਣ ਸ਼ਬਦ ਦੀ ਅਸਲੀਅਤ, ਜਿਵੇਂ ਕਿ ਸੰਨ 1960 ਵਿਚ ਮਹਾਨ ਕੋਸ਼ ਦੇ ਅੰਤਲੇ ਨਵੇਂ ਵਾਧਿਆਂ ਦੇ ਸਫਾ 43 ਦੇ ਤੀਜੇ ਪੈਰੇ ਦੇ 321 ਨੰਬਰ ਦੇ ਦੂਜੇ ਸ਼ਬਦ ਤੋਂ ਪਤਾ ਲਗਦਾ ਹੈ, ਚੰਗੀ ਤਰ੍ਹਾਂ ਖੋਲ੍ਹ ਕੇ ਦੱਸ ਦਿਤੀ ਹੈ, ਤਾਕਿ ਗੁਰਮਤ ਪਰੇਮੀ ਵਿਦਿਆਰਥੀ ਇਸ ਗੱਲੋਂ ਅਨਜਾਣ ਨਾ ਰਹਿਣ।

## ਆਖਰੀ ਨਤੀਜਾ

ਸ਼ਬਦ ਕੋਸ਼ੀ ਹੁਨਰ ਦੀ ਇਸ ਕ੍ਰਮਵਾਰ ਪ੍ਰਗਤੀ ਤੋਂ ਇਹ ਗੱਲ ਚੰਗੀ ਤਰ੍ਹਾਂ ਸਪੱਸ਼ਟ ਹੁੰਦੀ ਹੈ ਸਾਡੀ ਕੋਸ਼-ਕਲਾ ਪਹਿਲਾਂ ਵੈਦਿਕ ਕਾਲ ਵਿਚ ਨਿਘੰਟੂ, ਫੇਰ ਨਿਰੁਕਤ, ਪ੍ਰਯਾਯਵਾਦੀ, ਨਾਮ ਮਾਲਾ ਅਨੇਕਾਰਥ, ਕ੍ਰਿਆ ਕੋਸ਼ ਆਦਿ ਉੱਚੜ ਪੈਂਡਿਆਂ ਤੇ ਅਨੇਕ ਪੁਰਾਣੀਆਂ ਵਲਗਣਾਂ ਵਿਚੋਂ ਦੀ ਨਿਕਲ ਕੇ ਮੰਜ਼ਲਾਂ ਮਾਰਦੀ ਹੋਈ ਪੂਰਬ ਤੇ ਪੱਛਮ ਦੇ ਰਲਵੇਂ ਸਹਿਯੋਗ ਨਾਲ ਭਾਈ ਕਾਨ੍ਹ ਸਿੰਘ ਨਾਭਾ-ਕਾਲ ਵਿਚ ਉਨ੍ਹਾਂ ਦੇ ਹੱਥੀਂ ਬੜੇ ਬਿਲ ਤਰਤੀਬ ਤਰੀਕੇ ਨਾਲ ਕੇਵਲ ਸ਼ਬਦ-ਕੋਸ਼ੀ ਹੁਨਰ ਤਕ ਹੀ ਸੀਮਿਤ ਨਹੀਂ ਰਹੀ ਬਲਕਿ ਮਹਾਨ ਕੋਸ਼ੀ-ਹੁਨਰ ਤਕ ਅੱਪੜੀ ਹੈ। ਹੁਣ ਇਸ ਤੋਂ ਅੱਗੇ, ਜਿਵੇਂ ਕਿ ਸਾਹਿਤਯ ਕੋਸ਼, ਸਿਖ ਧਰਮ ਵਿਸ਼ਵ ਕੋਸ਼, ਪੰਜਾਬੀ ਵਿਸ਼ਵ ਕੋਸ਼ ਆਦਿ ਪੰਜਾਬੀ ਵਿਚ ਬੜੀ ਤੇਜ਼ੀ ਨਾਲ ਬਣਨ ਲਗ ਪਏ ਹਨ ਤਾਂ ਨਿਕਟ ਭਵਿੱਖ ਵਿਚ ਆਖਰੀ ਨਤੀਜੇ ਵਜੋਂ ਉਹ ਦਿਨ ਦੂਰ ਨਹੀਂ ਜਦੋਂ ਕਿ ਬੜੇ ਵਿਗਿਆਨਿਕ ਢੰਗ ਨਾਲ ਕਾਲ-ਕ੍ਰਮ ਸਾਹਿਤ ਕਿੱਸਾ-ਸਾਹਿੱਤ ਸਦੀ ਵਾਰ ਹਵਾਲੇ ਦੇ ਕੇ ਉਚ ਪਾਏ ਦੇ ਪੰਜਾਬੀ ਸ਼ਬਦ ਕੋਸ਼ ਤੇ ਪੰਜਾਬੀ ਮਹਾਨ ਕੋਸ਼ ਬਣਨ ਵਿਚ ਵੀ ਦੇਰ ਨਹੀਂ ਲੱਗੇਗੀ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਸ ਸੰਬੰਧ ਵਿਚ ਮਹਾਨ ਕੋਸ਼ ਰਾਹੀਂ ਇਹ ਰਾਹ ਪਹਿਲਾਂ ਹੀ ਚੰਗੀ ਤਰ੍ਹਾਂ ਸਾਫ ਕਰ ਦਿੱਤਾ ਹੈ।

# ਭਾਗ : II ਜੀਵਨ ਯਾਦ

## ਮੁੱਖ ਸ਼ਬਦ

ਪ੍ਰਸਿੱਧ ਵਿਦਵਾਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ, ਜਿਨ੍ਹਾਂ ਦੀ ਯਾਦਗਾਰ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਇਹ ਸਿਮ੍ਰਤੀ-ਸਮਾਰੋਹ ਕੀਤਾ ਜਾ ਰਿਹਾ ਹੈ, ਆਪਣੇ ਸਮੇਂ ਦੇ ਇਕ ਅਦੁਤੀ ਵਿਦਵਾਨ, ਅਦਬੀ ਨੁਕਤਾ ਨਿਗਾਹ ਤੋਂ ਇਕ ਯੁਗ ਪੁਰਸ਼ ਅਤੇ ਸਮਾਜਿਕ ਸੁਧਾਰ ਦੇ ਨਾਤੇ ਇਕ ਸਦੀ ਪੁਰਸ਼ ਸਨ। ਅਦੁਤੀ ਵਿਦਵਾਨ ਇਸ ਕਰਕੇ ਕਿ ਉਨ੍ਹਾਂ ਨੇ ਗੁਰਬਾਣੀ ਤੇ ਸਿੱਖ-ਸਾਹਿੱਤ ਦੀ ਜੋ ਵਿਆਖਿਆ ਕੀਤੀ, ਗੁਰਮਤਿ ਪ੍ਰਭਾਕਰ, ਗੁਰਮਤਿ ਸੁਧਾਕਰ ਤੇ ਗੁਰਮਤਿ ਮਾਰਤੰਡ ਗ੍ਰੰਥ ਲਿਖੇ ਅਤੇ ਆਪਣੇ ਪੱਖ ਦੀ ਪੁਸ਼ਟੀ ਵਿਚ ਉਨ੍ਹਾਂ ਨੇ ਭਾਰਤੀ ਤੇ ਪੰਜਾਬੀ ਸਾਹਿੱਤ ਦੇ ਜੋ ਹਵਾਲੇ ਦਿਤੇ ਉਹ ਹਰੇਕ ਵਿਦਵਾਨ ਇਸ ਤਰ੍ਹਾਂ ਨਵੇਂ ਅੰਦਾਜ਼ ਵਿਚ ਨਹੀਂ ਦੇ ਸਕਦਾ। ਅਦਬੀ ਨੁਕਤਾ ਤੋਂ ਉਹ ਯੁਗ ਪੁਰਸ਼ ਇਸ ਕਰਕੇ ਸਨ ਕਿ ਗੁਰਮਤਿ ਸੰਬੰਧੀ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਨਾਮੀ ਮਹਾਨ ਗ੍ਰੰਥ ਤਿਆਰ ਕਰਕੇ ਪੰਜਾਬੀ ਸਾਹਿੱਤਕ ਸੰਸਾਰ ਵਿਚ ਜੋ ਹੁਨਰੀ ਸੇਧ ਦਿੱਤੀ ਉਹ ਕੋਈ ਵਿਰਲੇ ਵਿਦਵਾਨ ਲੇਖਕ ਹੀ ਦੇ ਸਕਦੇ ਹਨ। ਹਰੇਕ ਲੇਖਕ, ਜਿਸ ਨੂੰ ਸੰਸਕ੍ਰਿਤ, ਹਿੰਦੀ, ਉਰਦੂ, ਫ਼ਾਰਸੀ, ਅੰਗਰੇਜ਼ੀ ਪੰਜਾਬੀ ਆਦਿ ਜ਼ਬਾਨਾਂ ਉਤੇ ਪੂਰੀ ਤਰ੍ਹਾਂ ਅਬੂਰ ਹਾਸਲ ਨਾ ਹੋਵੇ, ਇਸ ਮਹਾਨ ਕੋਸ਼ ਜੇਹਾ ਕਲਾਤਮਕ ਢੋਆ ਪੜ੍ਹੇ ਲਿਖੇ ਜਨ-ਸਮਾਜ ਅੱਗੇ ਪੇਸ਼ ਨਹੀਂ ਕਰ ਸਕਦਾ। ਇਸੇ ਤਰ੍ਹਾਂ ਇਨ੍ਹਾਂ ਦੀਆਂ ਗੁਰਮਤਿ ਸੰਬੰਧੀ ਕ੍ਰਿਤਾਂ ਰਾਹੀਂ ਭਾਈ ਸਾਹਿਬ ਦੇ ਮੌਲਿਕ ਵਿਚਾਰਾਂ ਦਾ ਸਾਡੇ ਜਨ-ਸਮਾਜ ਉਤੇ ਜੋ ਲਾਸਾਨੀ ਅਸਰ ਪਿਆ ਉਹ ਵੀ ਉਨ੍ਹਾਂ ਦੀ ਇਕ ਪ੍ਰਕਾਰ ਦੀ ਬੜੀ ਦੁਰਲੱਭ ਜਿਹੀ ਦੇਣ ਹੈ।

## ਜਨਮ, ਬਚਪਨ ਤੇ ਸਿਖਯਾ

ਅਜਿਹੇ ਨੁਕਤਾ ਰਸ ਆਲਿਮ ਭਾਈ ਕਾਨ੍ਹ ਸਿੰਘ ਜੀ ਦਾ ਜਨਮ ਭਾਦੋਂ ਸੁਦੀ 10 ਸੰਮਤ 1918 ਬਿ : (ਮੁਤਾਬਿਕ ਸੰਨ 1861 ਈ.) ਨੂੰ ਸ਼ੁਕ੍ਰਵਾਰ ਵਾਲੇ ਦਿਨ ਪਿੰਡ ਸਬਜ਼ ਬਨੇਰੇ ਰਿਆਸਤ ਪਟਿਆਲਾ ਵਿਚ ਭਾਈ ਸਾਹਿਬ ਨਾਰਾਇਣ ਸਿੰਘ ਜੀ ਦੇ ਘਰ ਮਾਤਾ ਹਰਿ ਕੌਰ ਜੀ ਦੇ ਕੁੱਖੋਂ ਹੋਇਆ ਸੀ। ਇਨ੍ਹਾਂ ਦੇ ਪਿਤਾ ਉਸ ਸਮੇਂ ਨਾਭੇ ਦੇ ਪ੍ਰਸਿੱਧ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਦੇ ਸ੍ਰੀ ਮਹੰਤ ਅਤੇ ਰਿਆਸਤ ਨਾਭਾ ਦੇ ਇਕ ਮੰਨੇ ਪ੍ਰਮੰਨੇ ਵਿਅਕਤੀ ਸਨ। ਆਪ ਜਾਤਿ ਦੇ ਢਿਲੋਂ ਜੱਟ, ਸਨ। ਆਪ ਦੇ ਪੜਦਾਦਾ ਬਾਬਾ ਨੌਧ ਸਿੰਘ ਜੀ ਕੁਝ ਸਮੇਂ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਮੁਸਾਹਿਬ ਵੀ ਰਹੇ ਸਨ ਜਿਸ ਕਾਰਣ ਖ਼ਾਨਦਾਨੀ ਪੱਖ ਤੋਂ ਆਪ ਦੇ

ਬੁਜ਼ੁਰਗਾਂ ਦਾ ਪਹਿਲਾਂ ਪੰਜਾਬ ਦੀ ਸਿੱਖ ਹਕੂਮਤ ਨਾਲ ਤੇ ਫੇਰ ਸਿੱਖ ਰਾਜ ਦੇ ਜ਼ਰੀਏ ਰਿਆਸਤ ਨਾਭਾ ਨਾਲ ਗਹਿਰਾ ਸੰਬੰਧ ਰਿਹਾ ਸੀ। ਇਸ ਖਾਸ ਸੰਬੰਧ ਦਾ ਇਕ ਕਾਰਣ ਇਹ ਵੀ ਸੀ ਕਿ ਆਪ ਪਿੰਡ ਪਿੱਥੋ ਨਾਭਾ ਦੇ ਆਦੀ ਵਸਨੀਕ ਸਨ। ਬਾਬਾ ਨੌਧ ਸਿੰਘ ਹੋਰਾਂ ਦੇ ਸਪੁਤ੍ਰ ਬਾਬਾ ਸਰੂਪ ਸਿੰਘ ਜੀ ਭਾਈ ਕਾਨ੍ਹ ਸਿੰਘ ਜੀ ਦੇ ਪੜਦਾਦਾ ਸਨ।

ਬਾਬਾ ਸਰੂਪ ਸਿੰਘ ਜੀ ਸੰਨ 1813 ਤੋਂ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਦੇ ਸ੍ਰੀ ਮਹੰਤ ਸਨ ਤੇ ਇਸ ਗੁਰਦੁਆਰੇ ਨਾਲ ਦਰਬਾਰ ਨਾਭਾ ਦਾ ਬੜਾ ਅਕੀਦਤ ਮੰਦਾਨਾ ਸੰਬੰਧ ਸੀ। ਇਸ ਲਈ ਬਾਬਾ ਸਰੂਪ ਸਿੰਘ ਜੀ ਤੋਂ ਬਾਦ ਜਦ ਉਨ੍ਹਾਂ ਦੇ ਭਜਨੀਕ ਸਪੁਤ੍ਰ ਬਾਬਾ ਨਾਰਾਇਣ ਸਿੰਘ ਜੀ ਸ੍ਰੀ ਮਹੰਤ ਬਣੇ ਤਾਂ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਉਨ੍ਹਾਂ ਨਾਲ ਹੋਰ ਵੀ ਸ਼ਰਧਾਭਾਵ ਰੱਖਣ ਲੱਗ ਪਏ। ਮਹਾਰਾਜਾ ਦੇ ਮੇਲ-ਜੋਲ ਤੋਂ ਦਰਬਾਰ ਨਾਭਾ ਦੇ ਵਿਦਵਾਨ ਪੰਡਿਤਾਂ ਦੀ ਮਿਲਵਰਤਣ ਦੇ ਸਦਕੇ ਬਚਪਨ ਤੋਂ ਹੀ ਭਾਈ ਕਾਨ੍ਹ ਸਿੰਘ ਦੇ ਦਿਲ ਉਤੇ ਬੜਾ ਗਹਿਰਾ ਪ੍ਰਭਾਵ ਪਿਆ, ਜਿਸ ਕਾਰਣ ਉਹ ਵਿਦਵਾਨ ਤੇ ਭਜਨੀਕ ਪਿਤਾ ਦੀ ਦੇਖ-ਰੇਖ ਵਿਚ ਥੋੜੇ ਸਮੇਂ ਅੰਦਰ ਹੀ ਪੜ੍ਹ-ਲਿਖ ਕੇ 15 ਕੁ ਵਰ੍ਹਿਆਂ ਦੀ ਉਮਰ ਤਕ ਅੱਛੇ ਖਾਸੇ ਵਿਦਵਾਨ ਬਣ ਗਏ। ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਫ਼ਾਰਸੀ ਤੇ ਅੰਗਰੇਜ਼ੀ ਇਹ ਛੇ ਜ਼ਬਾਨਾਂ ਆਪ ਦੀ ਪੜ੍ਹਾਈ ਦੇ ਮਜ਼ਮੂਨ ਸਨ, ਜਿਨ੍ਹਾਂ ਦੀ ਸਿਖਯਾ ਆਪ ਨੂੰ ਚੰਗੇ ਚੰਗੇ ਵਿਦਵਾਨ ਭਾਈ ਭਗਵਾਨ ਸਿੰਘ, ਭਾਈ ਵੀਰ ਸਿੰਘ ਜਲਾਲਕੇ, ਪੰਡਿਤ ਬੰਸੀਧਰ, ਬਾਵਾ ਪਰਮਾ ਨੰਦ, ਭਾਈ ਰਾਮ ਸਿੰਘ ਆਦਿ ਦਿੰਦੇ ਰਹੇ। ਇਸੇ ਤਰ੍ਹਾਂ ਆਪ ਦੇ ਸੰਗੀਤ ਦੇ ਉਸਤਾਦ ਸਨ ਪ੍ਰਸਿੱਧ ਆਚਾਰਯ ਮਹੰਤ ਭਾਈ ਗਜਾ ਸਿੰਘ ਜੀ ਗੁਰੂ ਸਰ ਮਹਾਰਾਜ ਵਾਲੇ, ਜਿਹੜੇ ਕਿ ਇਸ ਹੁਨਰ ਦੇ ਇਕ ਪਾਰਦਰਸ਼ੀ ਵਿਦਵਾਨ ਸਨ।

ਇਸ ਤੋਂ ਬਾਦ ਭਾਈ ਕਾਨ੍ਹ ਸਿੰਘ ਜੀ ਕੁਝ ਸਮਾਂ ਦਿੱਲੀ, ਲਾਹੌਰ ਤੇ ਅੰਮ੍ਰਿਤਸਰ ਜਾ ਕੇ ਹੋਰ ਵੀ ਚੋਣਵੇਂ ਵਿਦਵਾਨਾਂ ਤੋਂ ਜਿਨ੍ਹਾਂ ਵਿਚ ਲਾਹੌਰ ਵਾਲੇ ਭਾਈ ਸੰਤ ਸਿੰਘ ਗਿਆਨੀ ਇਕ ਪ੍ਰਮੁੱਖ ਵਿਦਵਾਨ ਸਨ, ਗੁਰਮਤਿ ਸੰਬੰਧੀ ਕਾਵ੍ਯ-ਸਾਹਿੱਤ ਦੀ ਉੱਚ ਸਿਖਯਾ ਹਾਸਲ ਕਰਦੇ ਰਹੇ।

## ਸਿੰਘ ਸਭਾ ਲਾਹੌਰ ਨਾਲ ਸੰਬੰਧ

ਇਸ ਤਰ੍ਹਾਂ ਲਾਹੌਰ ਦੀ ਰਿਹਾਇਸ਼ ਸਮੇਂ ਨੌਜਵਾਨ ਭਾਈ ਕਾਨ੍ਹ ਸਿੰਘ ਦਾ ਸਿੱਧਾ ਸੰਬੰਧ ਅਥਵਾ ਆਲਿਮਾਨਾ ਮੇਲ-ਜੋਲ ਪ੍ਰੋ. (ਭਾਈ) ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਸੰਪਾਦਕ ਖਾਲਸਾ ਅਖਬਾਰ ਤੇ ਪੰਜਾਬੀ ਅਧਿਆਪਕ ਓਰੀਐਂਟਲ ਕਾਲਜ ਲਾਹੌਰ ਦੇ ਨਾਲ ਹੋਇਆ। ਇਹ ਦੋਵੇਂ ਸੱਜਨ ਸਿੰਘ ਸਭਾ ਲਹਿਰ ਦੇ ਪ੍ਰਮੁਖ ਆਗੂ, ਪ੍ਰਸਿੱਧ ਪਤ੍ਰਕਾਰ, ਪੰਜਾਬੀ ਦੇ ਹੰਢੇ ਵਰਤੇ ਕਵੀ ਤੇ ਮੰਨੇ ਪ੍ਰਮੰਨੇ ਲੇਖਕ ਸਨ। ਭਾਈ ਕਾਨ੍ਹ ਸਿੰਘ ਦੇ ਦਿਲ ਵਿਚ ਇਨ੍ਹਾਂ ਸੱਜਨਾਂ ਦੀ ਸਨੇਹ ਭਰੀ ਪ੍ਰੀਤ-ਮਿਲਣੀ ਨਾਲ ਗੁਰਮਤਿ ਸਾਹਿੱਤ ਤੇ ਸਿੱਖ-ਇਤਿਹਾਸ ਦੀ ਖੋਜ-ਸੰਬੰਧੀ ਜਾਗ ਲੱਗੀ, ਜਿਸ ਕਰਕੇ ਆਪ ਇਸੇ ਸਮੇਂ ਤੋਂ ਪੱਕੇ ਸਿੰਘ ਸਭੀਏ ਬਣੇ ਤੇ ਗੁਰੂ ਪੰਥ ਦੇ ਸੁਧਾਰਕ ਕੰਮਾਂ ਵਿਚ ਮਨ ਵਚਨ ਕਰਮ ਤੋਂ

ਜੁਟ ਗਏ ।

## ਗ੍ਰਿਹਸਥਾਸ਼੍ਰਮ ਵਿਚ ਪ੍ਰਵੇਸ਼ ਤੇ ਸਰਕਾਰੀ ਸਰਵਿਸ

ਫੇਰ ਲਾਹੌਰੋਂ ਵਾਪਸ ਹੋਣ ਸਾਰ ਜਦ ਭਾਈ ਕਾਨ੍ਹ ਸਿੰਘ ਜੀ ਨਾਭੇ ਪੁੱਜੇ ਤਾਂ ਆਪ ਦੀ ਅਦੁਤੀ ਵਿਦਵਤਾ ਦੀਆਂ ਹਰ ਪਾਸੇ ਧੁੰਮਾਂ ਪੈ ਗਈਆਂ ਅਤੇ ਸਮਾਜਿਕ ਸੁਧਾਰ ਦੇ ਪੱਕੇ ਹਾਮੀ ਤੇ ਗੁਰਮੁਖੀ ਵਿਦਯਾ ਦੇ ਪਰਮ ਸਨੇਹੀ ਮਹਾਰਾਜਾ ਹੀਰਾ ਸਿੰਘ ਨੂੰ ਵੀ ਯੋਗਤਾ ਦਾ ਪਤਾ ਲੱਗਾ । ਬਸ, ਫੇਰ ਕੀ ਸੀ, ਮਹਾਰਾਜੇ ਨੇ ਭਾਈ ਨਾਰਾਇਣ ਸਿੰਘ ਤੋਂ ਮੰਗ ਕੀਤੀ ਜਿਸ ਕਾਰਨ ਭਾਈ ਕਾਨ੍ਹ ਸਿੰਘ ਤੁਰੰਤ ਮਹਾਰਾਜੇ ਦੇ ਮੁਸਾਹਿਬ ਨਿਯੁਕਤ ਹੋ ਗਏ । ਇਸ ਸਮੇਂ ਆਪ ਦੀ ਉਮਰ 24 ਵਰ੍ਹਿਆਂ ਦੀ ਸੀ । ਇਸ ਲਈ ਇਸ ਤਰ੍ਹਾਂ ਆਪਣੇ ਪੁਤ੍ਰ ਦੇ ਪ੍ਰਵਾਨ ਚੜ੍ਹਨ ਤੇ ਮਾਤਾ-ਪਿਤਾ ਦੇ ਦਿਲ ਵਿਚ ਇਨ੍ਹਾਂ ਦੇ ਵਿਆਹ ਦਾ ਖਿਆਲ ਪੈਦਾ ਹੋਇਆ, ਜਿਸ ਕਰਕੇ ਆਪ ਦੀ ਪਹਿਲੀ ਸ਼ਾਦੀ ਪਿੰਡ ਧੂਰੇ (ਰਿਆਸਤ ਪਟਿਆਲਾ) ਵਿਚ ਤੇ ਦੂਜੀ ਸ਼ਾਦੀ ਮੁਕਤਸਰ ਹੋਈ। ਵਾਰੀ ਵਾਰੀ ਦੋਹਾਂ ਸੁਪਤਨੀਆਂ ਦੇ ਗੁਜ਼ਰਨ ਤੇ ਆਪ ਦੀ ਤੀਜੀ ਸ਼ਾਦੀ ਪਿੰਡ ਰਾਮ ਗੜ੍ਹ (ਪਟਿਆਲਾ) ਵਿਖੇ ਸਰਦਾਰ ਹਰਦਮ ਸਿੰਘ ਜੀ ਦੇ ਘਰ ਹੋਈ । ਆਪ ਦੀ ਇਸ ਸੁਪਤਨੀ ਦਾ ਨਾਉਂ ਬਸੰਤ ਕੌਰ ਸੀ ਜਿਸ ਦੀ ਕੁੱਖੋਂ ਭਾਈ ਭਗਵੰਤ ਸਿੰਘ (ਹਰੀ) ਜੀ ਦਾ ਜਨਮ ਸੰਨ 1892 ਈ. ਵਿਚ ਹੋਇਆ । ਇਹ ਭਾਈ ਸਾਹਿਬ ਦੇ ਇਕਲੌਤੇ ਸੁਪਤ੍ਰ ਸਨ । ਫੇਰ ਭਗਵੰਤ ਸਿੰਘ ਤੋਂ ਬਾਦ ਆਪ ਦੇ ਘਰ ਹੋਰ ਕੋਈ ਸੰਤਾਨ ਨਹੀਂ ਹੋਈ ।

## ਪਹਿਲਾਂ ਅਧਿਆਪਕ ਤੇ ਫੇਰ ਪ੍ਰਾਈਵੇਟ ਸਕੱਤਰ

ਭਾਈ ਕਾਨ੍ਹ ਸਿੰਘ ਜੀ, ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, ਮਹਾਰਾਜਾ ਹੀਰਾ ਸਿੰਘ ਦੇ ਹੁਕਮ ਨਾਲ ਉਨ੍ਹਾਂ ਦੇ ਮੁਸਾਹਿਬ ਨਿਯੁਕਤ ਹੋਏ । ਫੇਰ ਮਹਾਰਾਜੇ ਦੀ ਇੱਛਾ ਅਨੁਸਾਰ ਸੰਨ 1887 ਈ. ਵਿਚ ਆਪ ਟਿੱਕਾ ਰਿਪੁਦਮਨ ਸਿੰਘ ਜੀ ਦੇ ਅਧਿਆਪਕ ਥਾਪੇ ਗਏ । ਟਿੱਕਾ ਸਾਹਿਬ ਨੇ ਇਨ੍ਹਾਂ ਤੋਂ ਸਿੱਖ ਇਤਿਹਾਸ ਤੇ ਸਾਹਿੱਤ ਸੰਬੰਧੀ ਗ੍ਰੰਥ ਪੜ੍ਹੇ ਇਸੇ ਤਰ੍ਹਾਂ ਇਸੇ ਸਮੇਂ ਭਾਈ ਸਾਹਿਬ ਤੋਂ ਪ੍ਰਸਿੱਧ ਅੰਗਰੇਜ਼ੀ ਲੇਖਕ ਮਿਸਟਰ ਮੈਕਾਲਿਫ਼ ਵੀ ਪੜ੍ਹਦੇ ਰਹੇ । ਭਾਈ ਸਾਹਿਬ ਚੂੰਕਿ ਸੰਸਕ੍ਰਿਤ, ਹਿੰਦੀ, ਪੰਜਾਬੀ, ਉਰਦੂ, ਫਾਰਸੀ ਤੇ ਅੰਗਰੇਜ਼ੀ ਦੇ ਬੜੇ ਮਾਹਿਰ ਸਨ ਤੇ ਮਹਾਰਾਜਾ ਸਾਹਿਬ ਉਨ੍ਹਾਂ ਦੀ ਇਸ ਯੋਗਤਾ ਤੋਂ ਭਲੀ ਪ੍ਰਕਾਰ ਜਾਣੂ ਸਨ, ਇਸ ਲਈ ਉਨ੍ਹਾਂ ਨੇ ਥੋੜਾ ਚਿਰ ਬਾਦ ਹੀ ਭਾਈ ਸਾਹਿਬ ਨੂੰ ਆਪਣੇ ਪ੍ਰਾਈਵੇਟ ਸਕੱਤਰ ਨਿਯੁਕਤ ਕਰ ਲਿਆ । ਪਿਛੋਂ ਮਹਾਰਾਜੇ ਦੇ ਹੁਕਮ ਨਾਲ ਇਸ ਅਹੁਦੇ ਤੋਂ ਬਦਲਕੇ ਕ੍ਰਮਵਾਰ ਆਪ ਸਿਟੀ ਮੈਜਿਸਟ੍ਰੇਟ, ਨਹਿਰ ਨਾਜ਼ਿਮ ਤੇ ਡਿਪਟੀ ਕਮਿਸ਼ਨਰ (ਨਾਜ਼ਿਮ) ਤੇ ਬਾਵਲ ਆਦਿ ਥਾਵੀਂ ਲਾਏ ਗਏ । ਇਸ ਸਰਵਿਸ ਦੇ ਦੌਰਾਨ ਵਿਚ ਦਯਾਨਤਦਾਰੀ ਤੇ ਯੋਗਤਾ ਨਾਲ ਕੰਮ ਕਰਨ ਤੇ ਇਨ੍ਹਾਂ ਪਰ ਮਹਾਰਾਜੇ ਦਾ ਇਤਕਾਦ ਵਧਣਾ ਇਕ ਕੁਦਰਤੀ ਗੱਲ ਸੀ । ਸੋ ਇਸ ਲਈ ਆਪ ਸੰਨ 1902 ਵਿਚ ਮਹਾਰਾਜੇ ਵਲੋਂ ਫੂਲਕੀਆਂ ਰਿਆਸਤਾਂ ਦੇ ਏਜੰਟ ਪਾਸ ਵਕੀਲ ਬਣਾ ਕੇ ਭੇਜੇ ਗਏ । ਇਸ ਸਮੇਂ ਸਰਕਾਰ ਅੰਗਰੇਜ਼ੀ ਪਾਸ ਮਹਾਰਾਜਾ ਨਾਭਾ ਦੇ ਦੋ ਝਗੜੇ-ਸ਼ਾਹੀ ਦਰਬਾਰ ਵਿਚ ਮਹਾਰਾਜਾ ਦੀ ਨਿਸ਼ਸਤ ਦਾ ਸਵਾਲ ਤੇ ਪਰਗਨਾ ਪੱਖੋਵਾਲ ਤੇ ਦਹਿੜੂ ਦੀ ਵਾਪਸੀ

ਦੇ ਸਨ । ਇਹ ਪਰਗਨੇ ਸੰਨ 1845-46 ਵਿਚ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਸਮੇ ਜ਼ਬਤ ਹੋਏ ਸਨ । ਭਾਈ ਕਾਨ੍ਹ ਸਿੰਘ ਨੇ ਇਨ੍ਹਾਂ ਮੁਕੱਦਮਿਆਂ ਸਮੇਂ ਦੀ ਪੈਰਵੀ ਵਿਚ ਏਨੀ ਯੋਗਤਾ ਦਿਖਾਈ ਕਿ ਫੂਲਕੀਆਂ ਰਿਆਸਤਾਂ ਦਾ ਏਜੰਟ ਕਰਨਲ ਸਮਿਥ ਅਸ਼ ਅਸ਼ ਕਰ ਉਠਿਆ ਤੇ ਉਸਨੇ ਮਹਾਰਾਜਾ ਨਾਭਾ ਪਾਸ ਇਸ ਬਾਰੇ ਬਹੁਤ ਅੱਛਾ ਸਰਟੀਫਿਕੇਟ ਲਿਖਕੇ ਭੇਜਿਆ । ਫੇਰ ਆਪ ਪੱਖੋਵਾਲ ਤੇ ਦਹਿੜੂ ਦੇ ਕੇਸ ਦੀ ਪੈਰਵੀ ਲਈ ਸੰਨ 1907, 1908 ਤੇ 1910 ਵਿਚ ਤਿਨ ਵੇਰ ਵਲਾਇਤ ਗਏ । ਟਿੱਕਾ ਰਿਪੁਦਮਨ ਸਿੰਘ ਜੀ ਪਿਛਲੀ ਵਲਾਇਤ-ਯਾਤ੍ਰਾ ਵਿਚ ਉਨ੍ਹਾਂ ਦੇ ਸਾਥ ਸਨ । ਸਮੇਂ ਦੇ ਇਸ ਦੌਰਾਨ ਵਿਚ ਭਾਈ ਕਾਨ੍ਹ ਸਿੰਘ ਨੇ ਮਿਸਟਰ ਮੈਕਾਲਿਫ ਦੀ ਸਿੱਖ ਰਿਲੀਜ਼ਨ ਨਾਮੀ ਪੁਸਤਕ ਲਿਖਵਾਉਣ ਤੇ ਉਨ੍ਹਾਂ ਦੇ ਛਪਵਾਉਣ ਵਿਚ ਸਿਰਤੋੜ ਮਿਹਨਤ ਕੀਤੀ ।

## ਦਿੱਲੀ ਤਾਜਪੋਸ਼ੀ ਦੀ ਦਰਬਾਰ, ਫ਼ਾਰਨ ਮਿਨਿਸਟਰ ਦਾ ਅਹੁਦਾ ਤੇ ਸਰਵਿਸ ਤੋਂ ਅਲਹਿਦਗੀ

ਫੇਰ ਸੰਨ 1921 ਵਿਚ ਰਾਜਧਾਨੀ ਦਿੱਲੀ ਵਿਚ ਕਿੰਗ ਜਾਰਜ ਪੰਚਮ ਦੀ ਤਾਜਪੋਸ਼ੀ ਦੀ ਰਸਮ ਅਦਾ ਹੋਈ ਜਿਸ ਵਿਚ ਮਹਾਰਾਜੇ ਦੇ ਨਾਲ ਹੀ ਭਾਈ ਕਾਨ੍ਹ ਸਿੰਘ ਨੇ ਬੜੀ ਸਰਗਰਮੀ ਨਾਲ ਹਿੱਸਾ ਲਿਆ । ਮਹਾਰਾਜੇ ਦੀ ਸਿਹਤ ਇਸ ਸਮੇਂ ਚੂੰਕਿ ਖਰਾਬ ਸੀ, ਇਸ ਲਈ ਉਨ੍ਹਾਂ ਨੇ ਭਾਈ ਸਾਹਿਬ ਨੂੰ ਵਧੇਰੇ ਭਰੋਸੇ ਯੋਗ ਸਮਝ ਕੇ ਵਿਦੇਸ਼ੀ ਮਾਮਲੇ ਨਜਿੱਠਣ ਲਈ ਆਪਣਾ ਫ਼ਾਰਨ ਮਿਨਿਸਟਰ ਥਾਪਿਆ, ਪਰ ਇਸ ਨਵੇਂ ਉਚ ਅਹੁਦੇ ਉਤੇ ਆਪ ਥੋੜਾ ਚਿਰ ਹੀ ਰਹੇ ਤੇ ਫੇਰ 25 ਦਸੰਬਰ ਸੰਨ 1911 ਈ. ਨੂੰ ਮਹਾਰਾਜੇ ਦਾ ਦੇਹਾਂਤ ਹੋਣ ਤੇ ਜਦ ਅਗਲੇ ਸਾਲ ਸੰਨ 1912 ਵਿਚ ਯੁਵਰਾਜ ਰਿਪੁਦਮਨ ਸਿੰਘ ਜੀ ਵਲਾਇਤ ਤੋਂ ਵਾਪਸ ਆ ਕੇ ਰਾਜ ਗੱਦੀ ਪਰ ਬੈਠੇ ਤਾਂ ਕੁਝ ਅਜਿਹੀਆਂ ਰਾਜਸੀ ਔਕੜਾਂ ਭਾਈ ਸਾਹਿਬ ਨੂੰ ਪੇਸ਼ ਆਈਆਂ ਕਿ ਛੇਤੀ ਹੀ ਇਸ ਸਰਵਿਸ ਤੋਂ ਵਿਹਲੇ ਹੋ ਗਏ ।

## ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਦੀ ਰਚਨਾ

ਇਸ ਤਰ੍ਹਾਂ ਰਿਆਸਤ ਨਾਭਾ ਦੀ ਸਰਵਿਸ ਤੋਂ ਫ਼ਾਰਿਗ ਹੁੰਦਿਆਂ ਹੀ ਭਾਈ ਕਾਨ੍ਹ ਸਿੰਘ ਨੇ ਆਪਣੀਆਂ ਸਾਹਿੱਤਕ ਸਰਗਰਮੀਆਂ ਨੂੰ ਸਜੀਵ ਰੂਪ ਦੇਣ ਲਈ ਬੜੇ ਅਗਾਂਹ ਵਧੂ ਢੰਗ ਦੇ ਹਿੰਦੀ, ਉਰਦੂ, ਬੰਗਾਲੀ ਤੇ ਅੰਗਰੇਜ਼ੀ ਸ਼ਬਦ-ਕੋਸ਼ਾਂ ਦੇ ਮੁਕਾਬਲੇ ਤੇ ਸਿੱਖ-ਸਾਹਿੱਤ ਤੇ ਇਤਿਹਾਸ ਦੀ ਦੁਰਲੱਭ ਵਾਕਫੀਅਤ ਇਕੋ ਸਥਾਨ ਪਰ ਕੇਂਦ੍ਰਿਤ ਕਰਨ ਲਈ ਸੰਨ 1912 ਵਿਚ ਸ੍ਰੀ ਨਗਰ (ਕਸ਼ਮੀਰ) ਜਾ ਕੇ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਲਿਖਣਾ ਸ਼ੁਰੂ ਕਰ ਦਿੱਤਾ, ਜੋ ਲਗਾਤਾਰ ਚੋਖਾ ਸਮਾਂ ਤੇ ਧਨ ਖਰਚ ਕੇ ਬੜੀ ਮਿਹਨਤ ਨਾਲ ਸੰਨ 1926 ਵਿਚ ਲਗਪਗ 14-15 ਸਾਲ ਲੰਘਣ ਤੇ ਪੂਰਾ ਹੋਇਆ, ਜੋ ਸੰਨ 1930 ਵਿਚ ਦਰਬਾਰ ਪਟਿਆਲਾ ਵਲੋਂ ਵੱਡੇ ਸਾਈਜ਼ ਦੀਆਂ ਅਤਿ ਸੁੰਦਰ ਚਾਰ ਜਿਲਦਾਂ ਵਿਚ ਛਪਿਆ । ਹੁਣ ਇਹ ਸ਼ਬਦ-ਕੋਸ਼ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ਛੋਟੇ ਸਾਈਜ਼ ਤੇ ਇਕੋ ਜਿਲਦ ਵਿਚ ਪ੍ਰਕਾਸ਼ਤ ਹੋਣ ਤੇ ਮਾਰਕੀਟ ਰਾਹੀਂ ਪੰਜਾਬੀ ਪਾਠਕਾਂ ਪਾਸ ਲਗਾਤਾਰ ਪਹੁੰਚ ਰਿਹਾ ਹੈ ।

## ਭਾਈ ਸਾਹਿਬ ਦੀਆਂ ਹੋਰ ਖੋਜ-ਪੁਸਤਕਾਂ

ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਜੀ ਸੰਨ 1885 ਤੋਂ ਸੰਨ 1838 ਈ. ਤਕ ਜੋ ਹੋਰ ਖੋਜ-ਪੁਸਤਕਾਂ ਲਿਖਦੇ ਰਹੇ ਉਹ ਕ੍ਰਮਵਾਰ ਇਹ ਹਨ :—

(1) **ਰਾਜ ਧਰਮ :** ਜੋ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਦੇ ਆਦੇਸ਼ ਨਾਲ ਸੰਨ 1885 ਈ. ਵਿਚ ਛਾਪੀ ਗਈ। ਇਹ ਪੁਸਤਕ ਆਪ ਦੀ ਪਹਿਲੀ ਰਚਨਾ ਸੀ।

(2) **ਨਾਟਕ ਭਾਵਾਰਥ ਦੀਪਕਾ ਟੀਕਾ :** ਕਵੀ ਹਿਰਦੇ ਭੱਲਾ ਦੇ ਹਨੂਮਾਨ ਨਾਟਕ ਉਤੇ ਆਧਾਰਿਤ, ਜੋ ਸੰਨ 1888 ਈ. ਵਿਚ ਦਰਬਾਰ ਨਾਭਾ ਵਲੋਂ ਪ੍ਰਕਾਸ਼ਿਤ ਹੋਈ।

(3) **ਹਮ ਹਿੰਦੂ ਨਹੀਂ :** ਸੰਨ 1897 ਵਿਚ ਸਿੰਘ ਸਭਾ ਲਾਹੌਰ ਦੇ ਆਦੇਸ਼ ਨਾਲ ਤਿਆਰ ਹੋਣ ਤੇ ਪ੍ਰਕਾਸ਼ਿਤ ਹੋਈ।

(4) **ਗੁਰਮਤਿ ਪ੍ਰਭਾਕਰ :** ਸਿੱਖ ਧਰਮ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹਾਵਾਕਾਂ ਪਰ ਆਧਾਰਿਤ ਜੋ ਸੰਨ 1898 ਵਿਚ ਛਪੀ। ਪਹਿਲੇ ਪਹਿਲ ਇਹ ਪੁਸਤਕ ਹਿੰਦੀ ਮਿਲੀ ਪੰਜਾਬੀ ਬੋਲੀ ਵਿਚ ਸੀ, ਪਰ ਫੇਰ ਇਹ ਠੇਠ ਪੰਜਾਬੀ ਵਿਚ ਅਨੁਵਾਦੀ ਗਈ।

(5) **ਗੁਰਮਤਿ ਸੁਧਾਰਕ :** ਦਸਮ ਗ੍ਰੰਥ, ਭਾਈ ਗੁਰਦਾਸ ਜਨਮ ਸਾਖੀ ਗੁਰੂ ਨਾਨਕ, ਗੁਰਬਿਲਾਸ ਪਾਤਸ਼ਾਹੀ 6, 3, 10, ਗੁਰੂ ਨਾਨਕ ਪ੍ਰਕਾਸ਼, ਗੁਰੂ ਪ੍ਰਤਾਪ ਸੂਰਜ (ਭਾਈ ਸੰਤੋਖ ਸਿੰਘ), ਪੰਥ ਪ੍ਰਕਾਸ਼ (ਰਤਨ ਸਿੰਘ, ਭੰਗੂ), ਗੁਰ ਪਦ ਪ੍ਰੇਮ ਪ੍ਰਕਾਸ਼ (ਬਾਬਾ ਸੁਮੇਰ ਸਿੰਘ, ਪਟਨਾ), ਸ੍ਰੀ ਗੁਰੂ ਮਹਿਮਾ ਪ੍ਰਕਾਸ਼ (ਬਾਬਾ ਸਰੂਪ ਦਾਸ, ਭੱਲਾ) ਸੌ ਸਾਖੀ (ਗੁਰੂ ਰਤਨਮਾਲਾ), ਰਹਿਤਨਾਮੇ ਆਦਿ ਗ੍ਰੰਥਾਂ ਪਰ ਆਧਾਰਿਤ, ਜੋ ਸੰਨ 1899 ਵਿਚ ਤਿਆਰ ਹੋਣ ਤੇ ਛਾਪੀ।

(6) **ਸਮੱਸਿਯਾ ਪੂਰਤੀ :** ਅਨੇਕ ਕਵੀਆਂ ਦੀਆਂ ਕਵਿਤਾਵਾਂ ਦਾ ਸੰਗ੍ਰਹ, ਜੋ ਸਮੱਸਿਯਾ ਪੂਰਤੀਆਂ ਦਾ ਇਕ ਉੱਤਮ ਨਮੂਨਾ ਹੈ। ਇਸ ਪੁਸਤਕ ਵਿਚ ਭਾਈ ਕਾਨ੍ਹ ਸਿੰਘ ਜੀ ਦੇ ਆਪਣੇ ਛੰਦਾਂ ਸਮੇਤ ਟਿੱਕਾ ਰਿਪੁਦਮਨ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਦੇ ਸਮੱਸਿਯਾ ਪੂਰਤੀ ਰੂਪ ਵੀ ਸ਼ਾਮਲ ਹਨ:—

(7) ਸ਼ਰਾਬ ਨਿਖੇਧ,
(8) ਠੱਗ ਲੀਲਾ,
(9) ਸੱਦ ਪਰਮਾਰਥ,
(10) ਚੰਡੀ ਦੀ ਵਾਰ ਸਟੀਕ,
(11) ਚੰਡੀ ਚਰਿਤ੍ਰੋਕਤੀ ਬਿਲਾਸ ਪਾਤਸ਼ਾਹੀ 10 (ਸੰਪਾਦਿਤ),
(12) ਰੂਪ ਦੀਪ ਪਿੰਗਲ (ਸੰਪਾਦਿਤ),
(13) ਅਨੇਕਾਰਥ ਕੋਸ਼ ,,
(14) ਖੋਜ-ਪੁਸਤਕ ਗੁਰੂ ਸ਼ਬਦਾਲੰਕਾਰ,

(15) ਗੁਰੂ ਛੰਦ ਦਿਵਾਕਾਰ,
(16) ਨਾਮ ਮਾਲਾ ਕੋਸ਼ (ਸੰਪਾਦਿਤ),
(17) ਗੁਰਮਤਿ ਮਾਰਤੰਡ (ਦੋ ਭਾਗ), ਅਤੇ
(18) ਸ੍ਰੀ ਗੁਰੂ ਮਹਿਮਾ ਰਤਨਾਵਲੀ (ਸੰਨ 1938)

ਇਹ ਛੇਕੜਲੀ ਪੁਸਤਕ, ਜੋ ਭਾਈ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਅੰਤਲੇ ਦਿਨਾਂ ਵਿਚ ਲਿਖੀ ਸੀ, ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਅਧੀਨ ਸ਼ੀਘਰ ਹੀ ਛਪ ਕੇ ਪ੍ਰਕਾਸ਼ਿਤ ਹੋ ਰਹੀ ਹੈ ।

## ਹੋਰ ਸਮਾਜਿਕ ਸੁਧਾਰ ਤੇ ਵਿਦਯਕ ਉੱਨਤੀ ਦੇ ਕੰਮ

ਇਨ੍ਹਾਂ ਸਾਹਿੱਤਕ ਖਿਦਮਤਾਂ ਦੇ ਨਾਲ ਹੀ ਵਾਰੀ ਆਉਂਦੀ ਹੈ ਧਾਰਮਿਕ, ਵਿਦਯਕ ਤੇ ਸਮਾਜਿਕ ਸੁਧਾਰ ਦੇ ਕੰਮਾਂ ਦੀ । ਭਾਈ ਕਾਨ੍ਹ ਸਿੰਘ ਨੇ ਸਿੰਘ ਸਭਾ ਲਹਿਰ ਤੋਂ ਪ੍ਰਭਾਵਿਤ ਹੋ ਕੇ ਸੰਨ 1905 ਵਿਚ ਸ੍ਰੀ ਦਰਬਾਰ ਸਾਹਿਬ ਦੀ ਪਰਿਕ੍ਰਮਾਂ ਵਿਚੋਂ ਬੁਤਪ੍ਰਸਤੀ, ਜੋ ਕਾਫੀ ਸਮਾਂ ਪਹਿਲਾਂ ਸਿੱਖਾਂ ਦੀ ਅਣਗਹਿਲੀ ਦੇ ਕਾਰਣ ਪ੍ਰਚਲਿਤ ਹੋ ਗਈ ਸੀ, ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮਿਸਟਰ ਕਿੰਗ ਨੂੰ ਸਹਿਯੋਗ ਦੇ ਕੇ ਦੂਰ ਕਰਵਾਈ । ਇਸ ਤੋਂ ਪਹਿਲਾਂ ਸੰਨ 1901 ਵਿਚ ਚੀਫ਼ ਖਾਲਸਾ ਦੀਵਾਨ ਸਥਾਪਿਤ ਕਰਨ ਵਿਚ ਸਰਦਾਰ ਸੁੰਦਰ ਸਿੰਘ ਮਜੀਠਾ ਨੂੰ ਸਹਾਇਤਾ, ਫੇਰ ਸੰਨ 1906 ਵਿਚ ਨਾਭੇ ਖਾਲਸਾ ਦੀਵਾਨ ਕਾਇਮ ਕਰਨ ਵਿਚ ਪਹਿਲ, ਸੰਨ 1904 ਵਿਚ ਸਿੱਖ ਰਿਆਸਤਾਂ ਦਾ ਸਹਿਯੋਗ ਪ੍ਰਾਪਤ ਕਰਕੇ ਖਾਲਸਾ ਕਾਲਜ, ਅੰਮ੍ਰਿਤਸਰ ਨੂੰ ਮਾਲੀ ਪੱਖੋਂ ਪੱਕੇ ਪੈਰੀਂ ਕਰਨ ਦੇ ਅਮਲੀ ਪ੍ਰਯਤਨ, ਸੰਨ 1931 ਵਿਚ ਅੰਮ੍ਰਿਤਸਰ ਹੋ ਰਹੀ ਸਿੱਖ ਐਜੂਕੇਸ਼ਨਲ ਕਾਨਫਰੰਸ ਦੀ ਪ੍ਰਧਾਨਗੀ, ਸੰਨ 1918 ਵਿਚ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਕੰਧ, ਜੋ ਸਰਕਾਰ ਅੰਗਰੇਜ਼ੀ ਦੇ ਹੁਕਮ ਨਾਲ ਵਾਇਸ ਰਾਇ ਦੀ ਕੋਠੀ ਬਣਾਣ ਸਮੇਂ ਸੰਨ 1912 ਵਿਚ ਢਾਹ ਦਿੱਤੀ ਗਈ, ਮੁੜ ਨਵੇਂ ਸਿਰਿਓਂ ਉਸਾਰਨ ਵਿਚ ਮਹਾਰਾਜਾ ਨਾਭਾ ਦੇ ਸਹਿਯੋਗ ਨਾਲ ਸਿੱਖ ਪੰਥ ਦੀ ਅਗਵਾਈ, ਤੇ ਸੰਨ 1930 ਵਿਚ ਗੁਰਦੁਆਰਾ ਮਾਲ ਟੇਕਰੀ (ਨੰਦੇੜ) ਦੇ ਝਗੜੇ ਬਾਰੇ ਪੱਕੀ ਗਵਾਹੀ ਦੇ ਕੇ ਸਿੱਖਾਂ ਦੇ ਹੱਕ ਵਿਚ ਨਜ਼ਾਮ ਹੈਦਰਾਬਾਦ (ਦੱਖਣ) ਦੀ ਅਦਾਲਤ ਵਲੋਂ ਫੈਸਲਾ ਕਰਵਾਣਾ ਆਦਿ ਕੁਝ ਅਜਿਹੀਆਂ ਗਲਾਂ ਹਨ, ਜੋ ਭਾਈ ਕਾਨ੍ਹ ਸਿੰਘ ਦੇ ਜੀਵਨ ਨਾਲ ਗਹਿਰਾ ਸੰਬੰਧ ਰਖਦੀਆਂ ਹੋਣ ਕਰਕੇ ਅਦਬੀ ਨੁਕਤਾ ਨਿਗਾਹ ਤੋਂ ਹਮੇਸ਼ਾਂ ਚੇਤੇ ਰੱਖਣ ਜੋਗ ਹਨ ।

ਏਥੇ ਹੀ ਬੱਸ ਨਹੀਂ, ਸਮੇਂ ਦੇ ਇਸ ਦੌਰਾਨ ਭਾਈ ਕਾਨ੍ਹ ਸਿੰਘ ਹੋਰਾਂ ਪੰਜਾਬ ਤੇ ਪੰਜਾਬ ਤੋਂ ਬਾਹਰ ਅਨੇਕ ਥਾਵੀਂ ਧਾਰਮਿਕ ਤੇ ਸਮਾਜਿਕ ਸੁਧਾਰ ਦੇ ਕੰਮਾਂ ਵਿਚ ਦਖਲ ਦੇ ਕੇ ਲੋਕਾਂ ਨੂੰ ਵਹਿਮਾਂ, ਪਾਖੰਡਾਂ ਤੇ ਹੋਰ ਲੋਕ-ਦਖਾਵੇ ਦੇ ਫਜ਼ੂਲ ਕੰਮਾਂ ਤੋਂ ਹਟਾ ਕੇ ਸਿਧੇ ਰਸਤੇ ਪਾਇਆ ਤੇ ਬੁਤਪ੍ਰਸਤੀ, ਦੇ ਵਿਰੁਧ ਇਕ ਈਸ਼ਵਰਵਾਦ ਅਥਵਾ ਵਹਦਾਨੀਅਤ ਦਾ ਪ੍ਰਚਾਰ ਵੀ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ । ਉਨ੍ਹਾਂ ਨੇ ਆਪਣੇ ਇਸ ਪ੍ਰਚਾਰ ਦੀ ਅਗਾਊਂ ਸੂਚਨਾ ਕ੍ਰਮਵਾਰ ਗੁਰਮਤਿ ਪ੍ਰਭਾਕਰ, ਗੁਰਮਤਿ ਸੁਧਾਕਰ, ਹਮ ਹਿੰਦੂ ਨਹੀਂ, ਆਦਿ ਵਿਚ ਪਹਿਲਾਂ ਹੀ ਦੇ ਦਿਤੀ ਸੀ, ਜਿਸ ਦੇ ਨਤੀਜੇ ਪੰਥਕਵਾਯੂ

ਮੰਡਲ ਵਿਚ ਝਲਕਦੇ ਹੁਣ ਤਕ ਸਾਨੂੰ ਸਪੱਸ਼ਟ ਰੂਪ ਵਿਚ ਦਿਸ ਰਹੇ ਹਨ ।

## ਭਾਈ ਸਾਹਿਬ ਇਕ ਮਹਾਨ ਯਾਤਰੂ ਦੇ ਰੂਪ ਵਿਚ

ਭਾਵੇਂ ਇਸ ਆਵਾਗਵਨ ਰੂਪ ਸੰਸਾਰ ਵਿਚ ਹਰੇਕ ਇਨਸਾਨ ਇਕ ਯਾਤਰੂ ਦੇ ਸਾਮਾਨ ਹੈ, ਜੋ ਕਿ ਇਕ ਸੁਭਾਵਿਕ ਗੱਲ ਹੈ, ਪਰ ਭਾਈ ਕਾਨ੍ਹ ਸਿੰਘ ਜੀ ਇਸ ਕਰਕੇ ਇਕ ਮਹਾਨ ਯਾਤਰੂ ਸਨ ਕਿ ਉਨ੍ਹਾਂ ਪੰਜਾਬ ਦੇ ਇਲਾਕਾ ਪਹਾੜ (ਵਰਤਮਾਨ ਹਿਮਾਚਲ ਪ੍ਰਦੇਸ਼) ਦੇ ਕਿਤਨੇ ਹੀ ਇਲਾਕਿਆਂ ਦੀ ਯਾਤਰਾ ਸ਼ਿਮਲੇ ਤੋਂ ਘਨੀ, ਮਾਰਕੀ, ਧਾਮੀ, ਨਮੋਲੀ, ਬਿਲਾਸਪੁਰ, ਸਕੇਤ ਮੰਡੀ, ਕਟੋਲਾ, ਕੰਡੀ ਗਲਵਾ, ਬਿਜੋਰਾ, ਕੁੱਲੂ, ਕੜੇਨ, ਸਿਲਬਧਵਾਨੀ, ਜਤੀਗਰੀ, ਢੇਲੂ, ਬੈਦਾਨਾਥ, ਪਾਲਮਪੁਰ, ਚੰਡੀ, ਆਦਿ ਸਥਾਨਾਂ ਦੀ ਸੰਨ 1906 ਵਿਚ ਤੇ ਵਲਾਇਤ (ਇੰਗਲੈਂਡ) ਦੀ ਯਾਤਰਾ, ਤਿੰਨ ਵੇਰ, ਸੰਨ 1908, 1909 ਤੇ 1910 ਵਿਚ ਅਤੇ ਸੰਨ 1935 ਈ: ਵਿਚ ਅਫਗਾਨਿਸਤਾਨ ਦੀ ਯਾਤਰਾ ਕੀਤੀ ਸੀ । ਉਨ੍ਹਾਂ ਦੀਆਂ ਇਹ ਦੇਸ਼ ਵਿਦੇਸ਼ ਦੀਆਂ ਸਾਰੀਆਂ ਯਾਤ੍ਰਾਵਾਂ ਸਿੱਖ-ਸਾਹਿੱਤ ਤੇ ਇਤਿਹਾਸ ਦੀ ਖੋਜ ਦੇ ਨਾਲੋਂ ਨਾਲ ਇਕ ਲੌਕਿਕ ਤਜਰਬੇ ਨੂੰ ਮੁੱਖ ਰੱਖਕੇ ਸਨ । ਜਿਸ ਕਰਕੇ ਉਨ੍ਹਾਂ ਨੇ ਆਪਣੀ ਕਲਮ ਤੋਂ ਇਨ੍ਹਾਂ ਦੇਸ਼ ਵਿਦੇਸ਼ ਫੇਰੀਆਂ ਦੇ ਸਫ਼ਰਨਾਮੇ ਬੜੇ ਭਾਵਪੂਰਤ ਢੰਗ ਨਾਲ ਕਲਮ ਬੰਦ ਕੀਤੇ ਸਨ, ਜੋ ਅਜੇ ਤਕ ਕਿਤੇ ਛਪੇ ਨਹੀਂ ਤੇ ਉਨ੍ਹਾਂ ਦੇ ਘਰ ਨਾਭੇ ਹੀ ਸਾਂਭੇ ਹੋਏ ਲਿਖਤੀ ਰੂਪ ਵਿਚ ਮੌਜੂਦ ਹਨ । ਭਾਈ ਸਾਹਿਬ ਇਸ ਕਿਸਮ ਦੇ ਸਫਨਾਮਿਆਂ ਦੇ ਪਹਿਲੇ ਲਿਖਾਰੀ ਸਨ । ਕਮਲੇ ਅਕਾਲੀ ਦਾ ਵਲਾਇਤ ਦਾ ਸਫਰਨਾਮਾ ਤੇ ਇਸੇ ਕਿਸਮ ਦੇ ਕੁਝ ਹੋਰ ਸਫਰਨਾਮੇ ਇਨ੍ਹਾਂ ਤੋਂ ਪਿਛਲੇਰੀਆਂ ਲਿਖਤਾਂ ਹਨ । ਭਾਵੇਂ ਸੰਨ 1906, 1908, 1910 ਤੇ ਸੰਨ 1935 ਤੋਂ ਉਪਰੋਕਤ ਸਥਾਨਾਂ ਦੀ ਭੂਗੋਲਿਕ ਤੇ ਲੌਕਿਕ ਸਥਿਤੀ ਕਾਫੀ ਹੱਦ ਤਕ ਬਦਲ ਗਈ ਹੈ, ਪਰ ਫੇਰ ਵੀ ਭਾਈ ਕਾਨ੍ਹ ਸਿੰਘ ਨਾਭਾ ਦੇ ਇਹ ਸਫ਼ਰਨਾਮੇ ਲਿਖਤ-ਢੰਗ ਤੇ ਵਿਚਾਰਧਾਰਾ ਦੇ ਪੱਖ ਤੋਂ ਇਕ ਅਦੁਤੀ ਅਹਿਮੀਅਤ ਅਤੇ ਨਿਰਾਲੇ ਪਣ ਦੇ ਨੁਕਤਾ ਨਿਗਾਹ ਤੋਂ ਆਪਣੀ ਉਪਮਾ ਆਪ ਹੋਣ ਕਾਰਣ ਸੰਪਾਦਿਤ ਕਰਨ ਦੇ ਯੋਗ ਹਨ ।

## ਗੁਣ, ਕਰਮ ਤੇ ਸੁਭਾਉ

ਮਨੁਖੀ ਜੀਵਨ ਦੇ ਅੰਗ ਹਨ ਉਸ ਦੇ ਗੁਣ, ਕਰਮ ਤੇ ਸੁਭਾਉ । ਭਾਈ ਕਾਨ੍ਹ ਸਿੰਘ ਜੀ ਨਾਭਾ ਆਪਣੇ ਸ਼ੁਭ ਗੁਣਾਂ ਕਾਰਣ ਇਕ ਅਤਿ ਚੰਗੇ ਇਨਸਾਨ ਸਨ । ਉਹ ਕੱਦ ਦੇ ਸਾਢੇ ਪੰਜ ਫੁੱਟ ਉੱਚੇ, ਸੋਹਣੇ, ਸੁਨੱਖੇ, ਨਿਰਮਲ ਬੁੱਧ, ਉੱਜਲ ਦੀਦਾਰ, ਚੁਸਤ ਤੇ ਤੰਦਰੁਸਤ ਹੋਣ ਦੇ ਨਾਲ ਹੀ ਅਕਲ ਸਕਲ ਦੇ ਪੂਰੇ ਸਨ । ਜ਼ਬਾਨ ਮਿੱਠੀ, ਬੋਲ-ਚਾਲ ਬੜੀ ਸੰਕੋਚਵੀਂ, ਰਹਿਣੀ, ਬਹਿਣੀ ਤੇ ਪਹਿਰਾਵਾ ਸ਼ਹਾਨਾ, ਮਿੱਠੀ ਤੇ ਧੀਮੀ ਆਵਾਜ਼, ਗੱਲ-ਬਾਤ ਬੜੀ ਸੋਚ-ਸਮਝ ਨਾਲ ਕਰਦੇ ਤੇ ਕੋਈ ਵਾਧੂ ਲਫ਼ਜ਼ ਨਹੀਂ ਸਨ ਨਿਕਲਨ ਦੇਂਦੇ । ਉਨ੍ਹਾਂ ਦੇ ਦਿਲ ਵਿਚ ਹਰੇਕ ਆਏ-ਗਏ ਵਿਅਕਤੀ ਦਾ ਬੜਾ ਮਾਨ-ਸਨਮਾਨ ਸੀ, ਬੋਲੀ ਉਹ ਹਿੰਦੀ, ਪੰਜਾਬੀ ਤੇ ਉਰਦੂ ਬੋਲਦੇ ਸਨ ਜਿਸ ਵਿਚ ਕਈ ਵੇਰ ਬੜੀ ਆਲਿਮਾਨਾ ਸੰਸਕ੍ਰਿਤ ਤੇ ਅਰਬੀ-ਫਾਰਸੀ ਦੀ ਛੁਹ ਲੱਗੀ ਹੋਈ ਸਪੱਸ਼ਟ ਝਲਕਦੀ ਸੀ । ਠੇਠ ਪੰਜਾਬੀ ਦੇ ਨਾਲ ਹੀ ਆਪ ਕਈ ਵੇਰ ਸ਼ੁੱਧ ਹਿੰਦੀ ਤੇ ਉਰਦੂ ਵੀ ਲਿਖਦੇ ਸਨ, ਪਰ ਵਧੇਰੇ ਉਹ ਆਪਣਾ ਕੰਮ ਠੇਠ ਸੰਸਕ੍ਰਿਤਿਕ ਪੰਜਾਬੀ ਵਿਚ ਹੀ ਬੜੇ ਸਾਫ਼ ਤੇ ਸ਼ੁੱਧ ਲਫ਼ਜ਼ਾਂ

ਵਿਚ ਭੁਗਤਾਉਂਦੇ ਸਨ, ਜਿਸ ਦਾ ਪਤਾ ਉਨ੍ਹਾਂ ਦੇ ਗੁਰਮੁਖੀ ਹੱਥ ਲਿਖਿਤ ਪਤ੍ਰਾਂ ਤੇ ਖਰੜਿਆਂ ਤੋਂ ਲਗਦਾ ਹੈ।

ਸੁਭਾਵਿਕ ਤੌਰ ਤੇ ਆਪ ਰੋਜ਼ ਸਵੇਰੇ ਜਾਗਦੇ, ਪਹਿਲਾਂ ਉੱਠ ਕੇ ਚਾਰ ਮੀਲ ਪੈਦਲ ਸੈਰ ਕਰਦੇ, ਫੇਰ ਘਰ ਆ ਕੇ ਸੌਚ-ਬਲ ਇਸ਼ਨਾਨ ਤੋਂ ਫ਼ਾਰਿਗ਼ ਹੋਣ ਸਾਰ ਸਾਹਿੱਤਕ ਕੰਮਾਂ ਵਿਚ ਜੁਟ ਜਾਂਦੇ ਸਨ। ਰੋਜ਼ ਇਕ ਵਜੇ ਪ੍ਰਸ਼ਾਦ ਛਕ ਕੇ ਘੰਟਾ ਕੁ ਭਰ ਆਰਾਮ ਕਰਨਾ ਤੇ ਫੇਰ ਦੋ ਘੰਟੇ ਆਪਣੇ ਪੁਸਤਕਾਲੇ ਵਿਚ ਬੈਠ ਕੇ ਕੁਝ ਲਿਖਣਾ-ਪੜ੍ਹਨਾ ਤੇ ਸਾਹਿੱਤਕ ਕੰਮਾਂ ਵਿਚ ਸਮਾਂ ਲੰਘਾਉਣਾ ਆਪਣਾ ਨਿੱਤ ਦਾ ਕੰਮ ਸੀ। ਪ੍ਰਕ੍ਰਿਤੀ ਦੇ ਪਰਮ ਸਨੇਹੀ ਹੋਣ ਕਰਕੇ ਉਹ ਫੁੱਲਾਂ ਨਾਲ ਵਧੇਰੇ ਸਨੇਹ ਰਖਦੇ ਸਨ ਜਿਸ ਕਰਕੇ ਉਨ੍ਹਾਂ ਦੇ ਨਿਵਾਸ ਸਥਾਨ ਦੇ ਇਰਦ ਗਿਰਦ ਸੋਹਣੇ ਤੇ ਮਨਮੋਹਣੇ ਫੁਲਾਂ ਦੇ ਗਮਲੇ ਲੱਗੇ ਰਹਿੰਦੇ ਸਨ। ਕਲਮੀ ਹੁਨਰ ਦੇ ਨਾਲ ਹੀ ਉਨ੍ਹਾਂ ਦਾ ਸ਼ਸਤ੍ਰ-ਵਿਦਯਾ ਤੇ ਸੰਗੀਤ ਨਾਲ ਵੀ ਵਿਸ਼ੇਸ਼ ਸਨੇਹ ਸੀ। ਇਸੇ ਕਾਰਣ ਕਈ ਵੇਰ ਉਹ ਸ਼ਿਕਾਰੀ ਨਜ਼ਰ ਆਉਂਦੇ ਸਨ ਤੇ ਕਈ ਵੇਰ ਸੰਗੀਤਕ ਦਰਬਾਰਾਂ ਦੇ ਪ੍ਰਧਾਨ। ਸ਼ਸਤ੍ਰ-ਅਸਤ੍ਰਾਂ ਦੇ ਨਮੂਨੇ ਵਜੋਂ ਸ੍ਰੀ ਸਾਹਿਬ, ਜਕ੍ਰ, ਪੇਸ਼ ਕਬਜ਼, ਕਟਾਰ, ਬੰਦੂਕ, ਸਫਾਜੰਗ ਤੇ ਸੰਗੀਤ ਦਾ ਸਨੇਹ ਜ਼ਾਹਿਰ ਕਰਨ ਲਈ ਤਾਊਸ, ਸਤਾਰ ਤੇ ਦਿਲਰੁਬਾ ਉਨ੍ਹਾਂ ਦੇ ਪਿਆਰੇ ਸਾਜ਼ ਸਨ, ਜਿਨ੍ਹਾਂ ਵਿਚ ਉਨ੍ਹਾਂ ਨੂੰ ਬੜੀ ਮੁਹਾਰਤ ਹਾਸਲ ਸੀ।

ਇਕ ਪ੍ਰਸਿੱਧ ਵਿਦਵਾਨ ਹੋਣ ਦੇ ਨਾਲ ਹੀ ਭਾਈ ਸਾਹਿਬ ਰਾਜਨੀਤੀ ਦੇ ਵੀ ਬੜੇ ਮਾਹਿਰ ਸਨ, ਜਿਸ ਕਾਰਣ ਮਹਾਰਾਜਾ ਨਾਭਾ ਨੇ ਉਨ੍ਹਾਂ ਦਾ ਉਪਨਾਮ ਨੀਤਿ (ਨੀਤੀ) ਜੀ ਰੱਖਿਆ ਹੋਇਆ ਸੀ ਤੇ ਕਈ ਵੇਰ ਆਪ ਇਸੇ ਉਪਨਾਮ ਨਾਲ ਬੁਲਾਏ ਜਾਂਦੇ ਸਨ। ਪਰ ਕਵਿਤਾ ਵਿਚ ਆਪ ਆਪਣੀ ਕਵੀ ਛਾਪ ਵਿਸ਼ੇਸ਼ ਰਖਦੇ ਸਨ, ਜੋ ਆਪ ਦੇ ਅਸਲ ਨਾਂ ਕਾਨ੍ਹ ਸਿੰਘ ਦਾ ਹੀ ਸੰਸਕ੍ਰਿਤਿਕ ਅਨੁਵਾਦ ਹੈ।

## ਦੇਹਾਂਤ

ਇਹ ਜੇ ਭਾਈ ਕਾਨ੍ਹ ਸਿੰਘ ਨਾਭਾ ਦਾ ਸੰਖੇਪ ਜੀਵਨ। ਇਸ ਤਰ੍ਹਾਂ ਆਪ ਆਪਣੇ ਜੀਵਨ ਦੇ ਲਗਪਗ 77 ਸਾਲ ਗੁਜ਼ਾਰ ਕੇ 23 ਨਵੰਬਰ ਸੰਨ 1938 ਈ. ਨੂੰ ਬਿਨਾਂ ਕਿਸੇ ਸਰੀਰਕ ਕਸ਼ਟ ਦੇ ਅਚਾਣਕ ਸੁਰਗਵਾਸ ਹੋ ਗਏ। ਪਿਛੋਂ ਰਹਿ ਗਏ ਉਨ੍ਹਾਂ ਦੇ ਸਪੁਤ੍ਰ ਭਾਈ ਭਗਵੰਤ ਸਿੰਘ (ਹਰੀ ਜੀ), ਜੋ ਸੰਨ ਈਸਵੀ ਦੇ ਇਸੇ ਦਹਾਕੇ ਵਿਚ ਸੁਰਗਵਾਸ ਹੋ ਗਏ ਹਨ। ਭਾਈ ਕਾਨ੍ਹ ਸਿੰਘ ਜੀ ਦੇ ਪੋਤ੍ਰਿਆਂ ਵਿਚੋਂ ਮੇਜਰ ਸੁਦਰਸ਼ਨ ਸਿੰਘ (ਦਰਸ਼ੀ ਜੀ), ਸਰਦਾਰ ਮਹਿੰਦਰ ਸਿੰਘ ਤੇ ਸਰਦਾਰ ਮੋਹਨ ਸਿੰਘ ਜੀ ਹੁਣ ਮੌਜੂਦ ਹਨ ਜੋ ਨਾਭੇ ਰਹਿੰਦੇ ਹਨ ਤੇ ਉਨ੍ਹਾਂ ਦਾ ਨਾਂ ਉੱਜਲ ਕਰ ਰਹੇ ਹਨ।

## 4. ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਅਪ੍ਰਕਾਸ਼ਿਤ ਸਫ਼ਰਨਾਮੇ

**ਮਿਸਿਜ਼ ਰਛਪਾਲ ਕੌਰ**

ਭਾਈ ਸਾਹਿਬ ਨੂੰ ਅੱਜ ਤਕ ਕੇਵਲ ਇਕ ਕੋਸ਼ਕਾਰ ਵਜੋਂ ਜਾਂ ਸਿੱਖ ਸਾਹਿਤ ਦੇ ਖੋਜੀ ਵਜੋਂ ਹੀ ਜਾਣਿਆ ਜਾਂਦਾ ਰਿਹਾ ਹੈ । ਇਹ ਵਿਚਾਰ ਕੇਵਲ ਇਸ ਲਈ ਬਣੇ ਹਨ ਕਿ ਉਨ੍ਹਾਂ ਦੀ ਮਹਾਨ ਰਚਨਾ ਮਹਾਨਕੋਸ਼ ਹਰ ਪਾਠਕ ਤੇ ਵਿਦਵਾਨ ਦੀ ਦ੍ਰਿਸ਼ਟੀ ਵਿਚੋਂ ਗੁਜ਼ਰ ਚੁੱਕੀ ਹੈ । ਪਰ ਬਹੁਤ ਸਾਰੀਆਂ ਆਪ ਦੀਆਂ ਰਚਨਾਵਾਂ ਅਜਿਹੀਆਂ ਵੀ ਹਨ ਜੋ ਹਾਲਾਂ ਤੱਕ ਪ੍ਰਕਾਸ਼ਿਤ ਹੋ ਕੇ ਪਾਠਕਾਂ ਦੇ ਸਾਹਮਣੇ ਨਹੀਂ ਆਈਆਂ । ਇਨ੍ਹਾਂ ਵਿਚ ਕਵਿਤਾ, ਨਿਬੰਧਾਵਲੀ, ਪੁਰਾਤਨ ਕਵੀਆਂ ਦਾ ਤਜ਼ਕਰਾ ਅਤੇ ਸਫ਼ਰਨਾਮੇ ਸ਼ਾਮਲ ਹਨ ।

ਨਿਬੰਧਾਂ ਵਿਚ ਆਪ ਨੇ ਸਾਹਿਤਕ, ਇਤਿਹਾਸਕ, ਸੁਧਾਰਕ ਤੇ ਰਾਜਨੀਤਕ ਵਿਸ਼ੇ ਛੋਹੇ ਹਨ । ਕਵਿਤਾ ਪਰੰਪਰਾਵਾਦੀ ਹੈ ਜਿਸ ਨੂੰ ਰਚਨ ਲਗਿਆਂ ਪਿੰਗਲ ਦੇ ਨਿਯਮਾਂ ਦਾ ਵਿਸ਼ੇਸ਼ ਤੌਰ ਤੇ ਧਿਆਨ ਰਖਿਆ ਗਿਆ ਹੈ । ਪਰ ਸਫ਼ਰਨਾਮੇ ਇਕ ਅਜਿਹੀ ਕਿਰਤ ਹੈ ਜਿਹੜੀ ਨਾ ਕੇਵਲ ਆਪ ਨੂੰ ਸਾਹਿਤ ਦੇ ਇਸ ਅੰਗ ਦਾ ਮੋਢੀ ਸਿੱਧ ਕਰਦੀ ਹੈ, ਸਗੋਂ ਇਸ ਗੱਲ ਦਾ ਵੀ ਪ੍ਰਮਾਣ ਹੈ ਕਿ ਆਪ ਇਕ ਨਿਪੁੰਨ ਸ਼ੈਲੀਕਾਰ ਸਨ ਅਤੇ ਆਪ ਦੀ ਰਚਨਾ ਵਿਚ ਉਹ ਸਾਰੇ ਗੁਣ ਵਿਦਮਾਨ ਹਨ ਜੋ ਇਕ ਚੰਗੀ ਵਾਰਤਕ ਵਿਚ ਹੋਣੇ ਚਾਹੀਦੇ ਹਨ । ਇਸ ਲਈ ਮੈਂ ਆਪਣੇ ਇਸ ਖੋਜ-ਨਿਬੰਧ ਵਿਚ ਕੇਵਲ ਸਫ਼ਰਨਾਮਿਆਂ ਬਾਰੇ ਹੀ ਜਾਣਕਾਰੀ ਦੇਵਾਂਗੀ ।

ਭਾਈ ਸਾਹਿਬ ਦਾ ਕੋਈ ਵੀ ਸਫ਼ਰਨਾਮਾ ਪ੍ਰਕਾਸ਼ਿਤ ਰੂਪ ਵਿਚ ਪ੍ਰਾਪਤ ਨਹੀਂ, ਨਾ ਹੀ ਆਪ ਨੇ ਪ੍ਰਕਾਸ਼ਿਤ ਕਰਨ ਲਈ ਇਹ ਸਫ਼ਰਨਾਮੇ ਲਿਖੇ ਸਨ । ਆਪ ਬਾਕਾਇਦਾ ਡਾਇਰੀ ਰਖਦੇ ਸਨ ਤੇ ਆਪਣਾ ਹਾਲ ਤੇ ਅਨੁਭਵ ਰੋਜ਼ ਦਾ ਰੋਜ਼ ਲਿਖਦੇ ਸਨ । ਕਾਬਲ ਆਦਿ ਥਾਵਾਂ ਸੰਬੰਧੀ ਲਿਖੇ ਆਪ ਦੇ ਡਾਇਰੀ ਦੇ ਪੰਨੇ ਇਕ ਭਾਂਤ ਦਾ ਸੰਖੇਪ ਸਫ਼ਰਨਾਮਾ ਹੀ ਹਨ । ਪਰ ਉਹ ਸਫ਼ਰਨਾਮੇ ਜੋ ਵਿਸਤ੍ਰਿਤ ਹਨ ਅਤੇ ਜਿਨ੍ਹਾਂ ਵਿਚ ਆਪ ਦੀ ਬ੍ਰੀਕ-ਬੀਨੀ, ਸਭਿਆਚਾਰਕ ਅਧਿਐਨ, ਮਾਨਵਵਾਦੀ ਦ੍ਰਿਸ਼ਟੀਕੋਣ ਤੇ ਕਲਾਤਮਕ ਰੰਗ ਹੈ, ਉਹ ਦੋ ਸਫ਼ਰਨਾਮੇ ਹਨ ਇਕ 'ਬਾਈਧਾਰ ਪਹਾੜੀ ਰਿਆਸਤਾਂ' ਅਤੇ ਦੂਜਾ 'ਵਲਾਇਤ' ਦਾ । ਇਹ ਸਫ਼ਰਨਾਮੇ ਨਿਜੀ ਤੇ ਘਰੋਗੀ ਚਿੱਠੀਆਂ ਦੇ ਰੂਪ ਵਿਚ ਹਨ । ਪਰ ਇਨ੍ਹਾਂ ਵਿਚਲੀ ਸਾਹਿਤਕ ਰੰਗਤ ਕਾਰਣ ਇਹ ਪੰਜਾਬੀ ਸਾਹਿਤ ਵਿਚ ਉੱਚਾ ਸਥਾਨ ਰਖਦੇ ਹਨ ।

ਸਫ਼ਰਨਾਮੇ ਵਿਚ ਜਿਵੇਂ ਕਿ ਨਾਂ ਤੋਂ ਹੀ ਸਪਸ਼ਟ ਹੈ, ਯਾਤਰਾ ਦਾ ਹਾਲ ਹੁੰਦਾ ਹੈ । ਇਹ ਲਿਖਣ ਦਾ ਰਿਵਾਜ ਅਜ ਦਾ ਨਹੀਂ, ਸਦੀਆਂ ਪੁਰਾਣਾ ਹੈ । ਜੇ ਇਹ ਕਹਿ ਲਿਆ

ਜਾਵੇ ਕਿ ਗੁਰੂ ਨਾਨਕ ਸਾਹਿਬ ਦੀਆਂ ਜਨਮ-ਸਾਖੀਆਂ ਜਿਨ੍ਹਾਂ ਵਿਚ ਉਨ੍ਹਾਂ ਦੀਆਂ ਉਦਾਸੀਆਂ ਦਾ ਜ਼ਿਕਰ ਹੈ, ਇਕ ਭਾਂਤ ਦੇ ਸਫ਼ਰਨਾਮੇ ਹਨ, ਤਾਂ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਮੁਗਲ ਬਾਦਸ਼ਾਹ ਆਪਣੇ ਹਮਲੇ ਸਮੇਂ ਰੋਜ਼ਨਾਮਚਾ ਰੋਜ਼ ਦਾ ਰੋਜ਼ ਲਿਖਦੇ ਸਨ। ਅੰਗਰੇਜ਼ ਡਾਕਟਰ ਬਰਨੀਅਰ ਜੋ ਔਰੰਗਜ਼ੇਬ ਦੇ ਸਮੇਂ ਭਾਰਤ ਆਇਆ ਸੀ, ਨੇ ਆਪਣੇ ਸਫ਼ਰ ਦੇ ਹਾਲਾਤ ਲਿਖੇ ਹਨ ਜਿਸ ਵਿਚ ਉਸ ਸਮੇਂ ਦੇ ਭਾਰਤ ਦੇ ਰਾਜਸੀ ਤੇ ਸੰਸਕ੍ਰਿਤਿਕ ਜੀਵਨ ਦਾ ਭਰਪੂਰ ਚਿੱਤਰ ਮਿਲਦਾ ਹੈ।

ਅੱਜ ਪੰਜਾਬੀ ਵਿਚ ਸਫ਼ਰਨਾਮਾ ਸਾਹਿਤ ਦਾ ਇਕ ਵਿਸ਼ੇਸ਼ ਅੰਗ ਬਣ ਗਿਆ ਹੈ। ਜਿਸ ਦਾ ਮੋਢੀ ਹੋਣ ਦਾ ਮਾਣ ਲਾਲ ਸਿੰਘ ਕਮਲਾ ਅਕਾਲੀ ਨੂੰ ਦਿੱਤਾ ਜਾਂਦਾ ਹੈ ਜਿਸ ਨੇ 1927 ਵਿਚ ਵਲਾਇਤ ਜਾਣ ਸਮੇਂ ਰਸਤੇ ਦੇ ਅਤੇ ਵਲਾਇਤ ਦੇ ਹਾਲਾਤ ਵਿਸਥਾਰ ਸਹਿਤ ਪੰਜਾਬੀ ਪਾਠਕਾਂ ਨੂੰ ਪੇਸ਼ ਕੀਤੇ ਸਨ। ਇਸ ਵਿਚ ਸ਼ਕ ਨਹੀਂ ਕਿ ਕਮਲਾ ਅਕਾਲੀ ਜੀ ਦਾ ਸਫ਼ਰਨਾਮਾ ਸਾਹਿਤਕ ਪੱਖੋਂ ਇਕ ਉੱਚੀ ਕਿਰਤ ਹੈ। ਇਸ ਵਿਚ ਉਥੋਂ ਦਾ ਸਭਿਆਚਾਰ, ਰਹਿਣ-ਸਹਿਣ, ਵਿਦਿਆ, ਰਾਗ-ਰੰਗ ਤੇ ਪ੍ਰਾਕ੍ਰਿਤਿਕ ਨਜ਼ਾਰਿਆਂ ਦਾ ਭਰਪੂਰ ਚਿੱਤਰ ਮਿਲਦਾ ਹੈ। ਪਰ ਉਹ ਇਸ ਅੰਗ ਦਾ ਮੋਢੀ ਨਹੀਂ ਅਖਵਾ ਸਕਦਾ। ਮੋਢੀ ਤਾਂ ਭਾਈ ਕਾਨ੍ਹ ਸਿੰਘ ਹੀ ਹਨ, ਜਿਨ੍ਹਾਂ ਨੇ 1906-1907-1908 ਵਿਚ ਸਫ਼ਰਨਾਮੇ ਲਿਖੇ। ਇਹ ਸਫ਼ਰਨਾਮੇ ਜੇ ਸਾਹਿਤਕ ਪੱਖੋਂ ਕਮਲਾ ਅਕਾਲੀ ਜੀ ਦੇ ਸਫ਼ਰਨਾਮੇ ਨਾਲੋਂ ਉਚੇ ਨਹੀਂ, ਤਾਂ ਘੱਟ ਵੀ ਨਹੀਂ ਆਖੇ ਜਾ ਸਕਦੇ। ਕਿਉਂਕਿ ਕਮਲਾ ਅਕਾਲੀ ਜੀ ਨੇ ਇਹ ਚੇਤੰਨ ਤੌਰ ਤੇ ਪੁਸਤਕ ਦੇ ਰੂਪ ਵਿਚ ਛਾਪਣ ਲਈ ਲਿਖੇ ਸਨ ਤੇ ਭਾਈ ਸਾਹਿਬ ਨੇ ਕੇਵਲ ਆਪਣੇ ਘਰ ਦੇ ਬੰਦਿਆਂ ਨੂੰ ਆਨੰਦ ਦੇਣ ਲਈ ਚਿੱਠੀਆਂ ਦੇ ਰੂਪ ਵਿਚ ਲਿਖੇ। ਇਸ ਲਈ ਉਹ ਵਿਸਥਾਰ ਭਾਈ ਸਾਹਿਬ ਦੇ ਸਫ਼ਰਨਾਮਿਆਂ ਵਿਚ ਨਹੀਂ ਆ ਸਕਿਆ ਜੋ ਕਮਲਾ ਅਕਾਲੀ ਦੇ ਸਫ਼ਰਨਾਮਿਆਂ ਵਿਚ ਹੈ। ਦੋਹਾਂ ਲੇਖਕਾਂ ਦੀ ਸ਼ਖ਼ਸੀਅਤ ਅੱਡ ਅੱਡ ਹੈ। ਦੋਹਾਂ ਦੇ ਸਫ਼ਰ ਦਾ ਮਨੋਰਥ ਅੱਡ ਅੱਡ ਹੈ। ਦੋਹਾਂ ਦੀ ਸੋਚਣੀ ਤੇ ਅਨੁਭਵ ਅੱਡ ਅੱਡ ਹਨ। ਪਰ ਇਸ ਦੇ ਬਾਵਜੂਦ ਦੋਹਾਂ ਵਿਚ ਕਈ ਗੱਲਾਂ ਸਾਂਝੀਆਂ ਹਨ। ਦੋਹਾਂ ਨੇ ਇਕੋ ਤਰ੍ਹਾਂ ਦੀਆਂ ਗੱਲਾਂ ਦਸੀਆਂ ਹਨ। ਕਮਲਾ ਅਕਾਲੀ ਨੇ ਵਿਸਥਾਰ ਨਾਲ ਤੇ ਭਾਈ ਸਾਹਿਬ ਨੇ ਸੰਖੇਪ ਵਿਚ। ਦੋਹਾਂ ਨੇ ਵਲਾਇਤ ਦੇ ਸਭਿਆਚਾਰ ਦੀ ਤਸਵੀਰ ਖਿੱਚੀ ਹੈ। ਦੋਹਾਂ ਵਿਚ ਪ੍ਰਾਕ੍ਰਿਤਿਕ ਨਜ਼ਾਰੇ ਚਿੱਤਰੇ ਗਏ ਹਨ ਤੇ ਹਾਸ ਰਸ ਦੀਆਂ ਛੋਹਾਂ ਹਨ। ਭਾਈ ਸਾਹਿਬ ਦਾ ਹਾਸ-ਰਸ ਸੀਮਤ ਤੇ ਨਿਜੀ ਹੈ, ਪਰ ਕਮਲਾ ਅਕਾਲੀ ਦਾ ਖੁਲ੍ਹਾ ਤੇ ਵਿਅੰਗਮਈ। ਦੋਹਾਂ ਦਾ ਵਿਸ਼ਾਲ ਗਿਆਨ, ਬਲਵਾਨ ਕਲਪਣਾ, ਬ੍ਰੀਕ-ਬੀਨੀ ਤੇ ਡੂੰਘੀ ਪਕੜ, ਤਸਵੀਰ ਖਿੱਚਣ ਦੀ ਸਮਰੱਥਾ ਤੇ ਤੁਲਨਾ ਕਰਕੇ ਸਾਖਿਆਤ ਦਰਸ਼ਨ ਕਰਵਾ ਸਕਣ ਦੀ ਸ਼ਕਤੀ ਹੈ। ਵਿਦੇਸ਼ੀ ਜੀਵਨ ਵੇਖਣ, ਘੋਖਣ ਤੇ ਪਰਖਣ ਦੀ ਰੁਚੀ ਦੋਹਾਂ ਦੀ ਹੈ। ਪਰ ਭਾਈ ਸਾਹਿਬ ਇਕ ਉੱਚ-ਸ਼੍ਰੇਣੀ ਨਾਲ ਸੰਬੰਧ ਰਖਦੇ ਸਨ, ਜਿਨ੍ਹਾਂ ਦਾ ਦਾਇਰਾ ਬੜਾ ਸੀਮਤ ਸੀ। ਇਸ ਕਾਰਣ ਉਹ ਕਮਲਾ ਅਕਾਲੀ ਵਾਂਗ ਮੂ-ਮਾਤਰ ਵਰਗੀਆਂ ਥਾਵਾਂ ਤੇ ਜਾ ਕੇ ਉਨ੍ਹਾਂ ਨਾਲ ਰਚਮਿਚ ਨਹੀਂ ਸਨ ਸਕਦੇ। ਦੋਹਾਂ ਨੇ ਆਪਣੇ ਆਪਣੇ ਅਨੁਭਵ ਤੇ ਵਿਚਾਰ ਨਾਲ ਨਾਲ ਪ੍ਰਗਟਾਏ ਹਨ। ਪ੍ਰਕ੍ਰਿਤੀ ਦਾ

ਨਜ਼ਾਰਾ ਮਾਣਦਿਆਂ ਦੋਹਾਂ ਨੇ ਪ੍ਰਕ੍ਰਿਤੀ ਦਾ ਪ੍ਰਭਾਵ ਆਪਣੇ ਮਨਾਂ ਤੇ ਪਿਆ ਮਹਿਸੂਸ ਕੀਤਾ ਹੈ :

(ੳ) "ਇਕ ਪਾਸੇ ਬਰਫ਼ ਨਾਲ ਢਕੇ ਹੋਏ ਪਹਾੜਾਂ ਦੀ ਸੋਭਾ, ਦੂਜੇ ਪਾਸੇ ਬਹੁਤ ਹੀ ਸਬਜ਼ ਔਰ ਫੁਲਾਂ ਨਾਲ ਭਰੇ ਹੋਏ ਪਹਾੜ ਔਰ ਦੁਧ ਤੋਂ ਵੀ ਸਫ਼ੈਦ ਝਗ ਛਡਦੇ ਪਾਣੀ ਦੇ ਚਸ਼ਮੇ ਔਰ ਫਾਲਾਂ ਮਹਾਂ ਸ਼ੋਕਾਤੁਰ ਮਨਾਂ ਨੂੰ ਵੀ ਪ੍ਰਸੰਨ ਕਰਨ ਵਾਲੇ ਦੇਖੇ।"

(ਸਫ਼ਰਨਾਮਾ ਬਾਈਧਾਰ ਪਹਾੜੀ ਰਿਆਸਤਾਂ-ਭਾਈ ਕਾਨ੍ਹ ਸਿੰਘ)

(ਅ) "ਕੌਣ ਕਹਿੰਦਾ ਹੈ ਫੁਲ ਗੱਲਾਂ ਨਹੀਂ ਕਰਦੇ ? ਕੇਹੜਾ ਮੁਰਦਾ ਹੈ ਜੋ ਖਿੜੇ ਫੁਲਾਂ ਕੋਲ ਖਲੋ ਕੇ ਹੱਸ ਨਹੀਂ ਪੈਂਦਾ। ਯਾ ਰੋ ਨਹੀਂ ਪੈਂਦਾ ? ਫੁਲਾਂ ਨੂੰ ਵੇਖ ਕੇ ਅਸਥਿਰ ਰਹਿਣਾ ਪੱਕਾ ਮੁਰਦੇਪਣ ਦੀ ਨਿਸ਼ਾਨੀ ਹੈ। ਵਲੈਤ ਵਿਚ ਅਜੇਹੇ ਥਾਵਾਂ ਵਿਚ ਅੰਧੀਆਂ ਕੁੜੀਆਂ ਤਾਂ ਕੇਵਲ ਕੁਦਰਤ ਤੋਂ ਇਹ ਪੁਛਣ ਆਉਂਦੀਆਂ ਹਨ-ਅੜਿਆ ! ਦਸੀ ਕੇਹੜੇ ਕੇਹੜੇ ਰੰਗ ਠੀਕ ਹੁੰਦੇ ਹਨ ਤੇ ਨਾਲੋ ਨਾਲ ਰਖ ਕੇ ਵੇਖਣ ਵਾਲਿਆਂ ਦੀਆਂ ਨਜ਼ਰਾਂ ਨੂੰ ਡੋਰੇ ਪਾ ਕੇ ਖਿਚ ਲੈਂਦੇ ਹਨ।"

(ਮੇਰਾ ਵਲਾਇਤੀ ਸਫ਼ਰਨਾਮਾ-ਕਮਲਾ ਅਕਾਲੀ)

ਸਫ਼ਰਨਾਮੇ ਤਿੰਨ ਕਿਸਮਾਂ ਦੇ ਮਿਲਦੇ ਹਨ; ਡਾਇਰੀਆਂ ਦੇ ਰੂਪ ਵਿੱਚ, ਚਿੱਠੀਆਂ ਦੇ ਰੂਪ ਵਿਚ ਤੇ ਪੁਸਤਕਾਂ ਦੇ ਰੂਪ ਵਿਚ। ਭਾਈ ਸਾਹਿਬ ਨੇ ਪਹਿਲੇ ਦੋ ਰੂਪ ਅਪਨਾਏ ਹਨ ਜਦੋਂ ਕਿ ਕਮਲਾ ਅਕਾਲੀ ਨੇ ਤੀਜਾ ਰੂਪ ਅਪਣਾਇਆ।

## ਸਫ਼ਰਨਾਮਾ ਬਾਈਧਾਰ ਪਹਾੜੀ ਰਿਆਸਤਾਂ

ਇਹ ਸਫ਼ਰਨਾਮਾ ਭਾਵੇਂ ਸੰਖੇਪ ਹੈ, ਪਰ ਇਸ ਵਿਚ ਪਹਾੜੀ ਰਿਆਸਤਾਂ ਦਾ ਰਾਜਨੀਤਿਕ ਤੇ ਸਭਿਆਚਾਰਕ ਜੀਵਨ, ਵਿਸ਼ਵਾਸ, ਮੇਲੇ, ਰਹੁ-ਰੀਤਾਂ, ਰਹਿਣ-ਸਹਿਣ ਦੀ ਪੂਰੀ ਤਸਵੀਰ ਉਲੀਕੀ ਹੋਈ ਹੈ। ਆਪ ਨੇ ਇਹ ਸਫ਼ਰ 1906 ਵਿਚ ਉਦੋਂ ਕੀਤਾ, ਜਦੋਂ ਕੁੱਲੂ ਵਿਚ ਦੁਸਹਿਰੇ ਦਾ ਮੇਲਾ ਲੱਗ ਰਿਹਾ ਸੀ। ਕੁੱਲੂ ਦਾ ਮੇਲਾ ਸਾਰੇ ਹਿੰਦੁਸਤਾਨ ਵਿਚ ਪ੍ਰਸਿੱਧ ਹੈ। ਭਾਈ ਸਾਹਿਬ ਨੇ ਇਸ ਮੇਲੇ ਦਾ ਭਰਪੂਰ ਜ਼ਿਕਰ ਕੀਤਾ ਹੈ ਜਿਸ ਵਿਚੋਂ ਉਨ੍ਹਾਂ ਦੀ ਮੌਜ ਮਾਣਨ ਦੀ ਰੁਚੀ, ਉਨ੍ਹਾਂ ਦੀ ਰਾਜ-ਭਗਤੀ ਤੇ ਉਨ੍ਹਾਂ ਦੇ ਸਭਿਆਚਾਰ ਦੀ ਤਸਵੀਰ ਖਿੱਚੀ ਮਿਲਦੀ ਹੈ। ਮੇਲੇ ਦਾ ਹਾਲ ਆਪ ਲਿਖਦੇ ਹਨ :

"ਦੁਸਹਿਰੇ ਦਾ ਮੇਲਾ ਕੁੱਲੂ ਵਿਚ ਅਦੁਤਿਯ ਹੁੰਦਾ ਹੈ। ਪਹਾੜਾਂ ਦੇ ਤਿੰਨ ਸੌ ਸਠ ਦੇਵਤਾ ਕਾਠ ਦੀਆਂ ਗੱਡੀਆਂ ਵਿਚ ਅਨੇਕ ਸਿੰਗਾਰੇ ਹੋਏ ਬਾਜੇ ਗਾਜੇ ਨਾਲ ਆਪਣੇ ਆਪਣੇ ਹਾਤਿਆਂ ਵਿਚੋਂ ਸੈਂਕੜੇ ਆਦਮੀਆਂ ਨਾਲ ਆਉਂਦੇ ਹਨ... ਜਦੋਂ ਦੇਵ ਆਪਣੀ ਜਗ੍ਹਾ ਤੇ ਡੇਰਾ ਕਰ ਲੈਂਦੇ ਹਨ, ਤਦ ਇਕ ਦੂਸਰੇ ਦੀ ਮਿਜ਼ਾਜ਼ ਪੁਰਸ਼ੀ ਨੂੰ ਜਾਂਦਾ ਹੈ ਇਕ ਦੇਵ ਨੂੰ ਪਕੜ ਕੇ ਦੂਸਰੇ ਨਾਲ ਇਉਂ ਮਿਲਾਉਂਦੇ ਹਨ ਜਿਵੇਂ 'ਸ਼ੇਕਹੈਂਡ' ਜਾਂ ਗਲ ਮਿਲਨੀ ਹੁੰਦੀ

ਹੈ । ਮਿਜ਼ਾਜ ਪੁਰਸ਼ੀ ਭੀ ਦਰਜੇ ਮੁਜਬ ਅੱਗੇ ਪਿਛੇ ਕਾਯਦੇ ਅਨੁਸਾਰ ਹੁੰਦੀ ਹੈ—ਪਹਾੜ ਵਿਚ ਇਸ ਤੋਂ ਵੱਧ ਕੇ ਕੋਈ ਮੇਲਾ ਨਹੀਂ ।"

ਪਹਾੜੀ ਲੋਕਾਂ ਦੇ ਇਖਲਾਕ ਦੀਆਂ ਤਿੰਨ ਅਸਚਰਜ ਗੱਲਾਂ ਦਾ ਜ਼ਿਕਰ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ ਕਿ ਇਹ ਤਿੰਨ ਗੱਲਾਂ ਪੜੇ ਲਿਖੇ ਲੋਕਾਂ ਵਿਚ ਵੀ ਨਹੀਂ ਹਨ ਜੋ ਇਹ ਅਨਪੜ੍ਹ ਸੂਝਵਾਨ ਕਰ ਰਹੇ ਹਨ ਅਤੇ ਇਸ ਤਰ੍ਹਾਂ ਦੇਸ਼ ਦਾ ਰੁਪਈਆ ਜ਼ਾਇਆ ਹੋਣ ਤੋਂ ਬਚਾ ਰਹੇ ਹਨ ਲਿਖਦੇ ਹਨ :—

1) "ਪਿੰਡ ਦਾ ਕੋਈ ਆਦਮੀ ਭੀ ਅਦਾਲਤ ਵਿਚ ਨਹੀਂ ਜਾਂਦਾ । ਪਿੰਡ ਦੇ ਦਸ ਆਦਮੀ ਜਿਨ੍ਹਾਂ ਨੂੰ ਜੱਜ ਜਾਂ ਪਾਰਲੀਮੈਂਟ ਦੇ ਮੈਂਬਰ ਕਹਿਣਾ ਚਾਹੀਏ ਝਗੜੇ ਦਾ ਫੈਸਲਾ ਕਰਦੇ ਹਨ । ਇਸ ਨੂੰ ਬਿਨਾਂ ਹੁਜਤ ਸਭ ਕੋਈ ਈਸ਼ਵਰ ਦਾ ਹੁਕਮ ਸਮਝ ਕੇ ਮੰਨਦਾ ਹੈ । ਉਨ੍ਹਾਂ ਦਾ ਇਹ ਨਿਯਮ ਹੈ ਕਿ ਜੋ ਕੋਈ ਭਾਈਚਾਰੇ ਦੀ ਕਚਹਿਰੀ ਨੂੰ ਛੱਡ ਕੇ ਹਾਕਮਾਂ ਪਾਸ ਫਰਯਾਦੀ ਜਾਵੇ ਤਦ ਭਾਈਚਾਰਾ ਉਸ ਦੀ ਜ਼ਮੀਨ, ਘਰ ਬਾਰ ਜ਼ਬਤ ਕਰਕੇ ਉਸ ਨੂੰ ਪਿੰਡ ਵਿਚੋਂ ਕੱਢ ਦੇਵੇ । ਹੁਣ ਤੀਕ ਕਦੀ ਵੀ ਅਜਿਹੀ ਬਾਤ ਨਹੀਂ ਹੋਈ ।"

2) "ਪਿੰਡ ਦਾ ਵਸਨੀਕ ਕੋਈ ਚੀਜ਼ ਬਾਹਰੋਂ ਨਾ ਖਰੀਦ ਕੇ ਲਿਆਵੇ, ਬੇਚ ਭਾਵੇਂ ਬਾਹਰ ਆਵੇ । ਕਪੜਾ ਸਭ ਆਪ ਤਿਆਰ ਕਰਦੇ ਹਨ, ਲੁਹਾਰਾ ਤਰਖਾਣਾ ਕੰਮ ਆਪ ਕਰਦੇ ਹਨ, ਖੇਤੀ ਕਰਦੇ ਹਨ, ਦੁੱਧ ਘੀ ਘਰ ਦਾ ਹੁੰਦਾ ਹੈ, ਜੇ ਕਿਸੇ ਦੇ ਅੰਨ ਘੱਟ ਹੋਵੇ ਤਾਂ ਦੂਸਰੇ ਭਾਈ ਉਸ ਨੂੰ ਦੇ ਦਿੰਦੇ ਹਨ, ਪਰ ਖਰੀਦਣ ਲਈ ਬਾਹਰ ਨਹੀਂ ਜਾਣ ਦਿੰਦੇ ।"

3) "ਕੋਈ ਕਿਸੇ ਤੋਂ ਉਧਾਰ ਨਹੀਂ ਲੈ ਸਕਦਾ ਰੁਪਯਾ ਤਾਂ ਕੀ ਅੰਨ ਭੀ ਨਹੀਂ, ਜੇ ਕਿਸੇ ਨੂੰ ਲੋੜ ਹੋਵੇ ਤਾਂ ਮੈਂਬਰਾਂ ਪਾਸ ਜਾ ਕੇ ਕਹੇ, ਸਭ ਮਿਲ ਕੇ ਉਸ ਦੀ ਜ਼ਰੂਰਤ ਪੂਰੀ ਕਰ ਦਿੰਦੇ ਹਨ ਉਸ ਦੇ ਬਦਲੇ ਕੁਝ ਲੈਣਾ ਨਹੀਂ ਚਾਹੁੰਦੇ । ਇਹ ਲੋਕ ਅਨਪੜ੍ਹ ਹਨ, ਵਿਦਯਾ ਨਹੀਂ ਪੜ੍ਹਦੇ, ਅਰ ਆਖਦੇ ਹਨ ਸਾਨੂੰ ਦੇਵਤਾ ਦਾ ਪੜ੍ਹਨ ਦਾ ਹੁਕਮ ਨਹੀਂ । ਉਪਰ ਲਿਖੀਆਂ ਤਿੰਨ ਬਾਤਾਂ ਜੋ ਉਨ੍ਹਾਂ ਵਿਚ ਹਨ ਲਿਖੇ ਪੜ੍ਹੇ ਆਦਮੀਆਂ ਵਿਚ ਭੀ ਨਹੀਂ । ਜੇ ਇਨ੍ਹਾਂ ਦੀ ਤਰ੍ਹਾਂ ਸਾਡੇ ਦੇਸ ਵਾਸੀ ਕਰਨ ਤਾਂ ਲੱਖਾਂ ਰੁਪਯਾ ਬਚ ਜਾਵੇ ਮੁਲਕ ਸੁਧਰ ਜਾਵੇ ।"

ਜਿਥੇ ਉਨ੍ਹਾਂ ਦੇ ਉਚ-ਇਖਲਾਕ, ਸਵੈ-ਨਿਰਭਰਤਾ, ਸਾਦਗੀ, ਰਾਜ-ਭਗਤੀ ਆਦਿ ਤੋਂ ਪ੍ਰਭਾਵਿਤ ਹਨ, ਉਥੇ ਆਪ ਦੇਸ਼ ਦੀ ਆਰਥਿਕਤਾ ਬਾਰੇ ਵੀ ਸੁਚੇਤ ਜਾਪਦੇ ਹਨ । ਇਸੇ ਤਰ੍ਹਾਂ ਤੀਵੀਆਂ ਦੇ ਲਿਬਾਸ ਬਾਰੇ ਚਰਚਾ ਕਰਦੇ ਹੋਏ ਦਸਦੇ ਹਨ ਕਿ ਉਨ੍ਹਾਂ ਨੂੰ ਵੇਖ ਕੇ ਨਿਹੰਗ ਸਿੰਘਾਂ ਦਾ ਭੁਲੇਖਾ ਪੈਂਦਾ ਹੈ । ਲਿਬਾਸ ਦਾ ਵੇਰਵਾ ਆਪ ਦੀ ਬ੍ਰੀਕ-ਬੀਨੀ ਦਾ ਪ੍ਰਤੱਖ ਪ੍ਰਮਾਣ ਹੈ ।

ਆਪ ਦਾ ਬਿਆਨ ਢੰਗ ਬਹੁਤ ਖੂਬਸੂਰਤ ਹੈ । ਥਾਂ ਪਰ ਥਾਂ ਪ੍ਰਕ੍ਰਿਤੀ ਦੇ ਨਜ਼ਾਰੇ ਖੂਬਸੂਰਤ ਸ਼ੈਲੀ ਵਿਚ ਚਿਤਰੇ ਹਨ । ਹਾਸ ਰਸ ਦੀਆਂ ਛੋਹਾਂ ਹਨ । ਇਹ ਹਾਸ ਰਸ ਨਿਜੀ ਕਿਸਮ ਦਾ ਹੈ । ਪ੍ਰਕ੍ਰਿਤੀ ਦੇ ਨਜ਼ਾਰੇ ਚਿਤਰਣ ਲਗਿਆਂ ਵੀ ਆਪ ਨੇ ਇਕ ਚੰਗੇ

ਸ਼ੈਲੀਕਾਰ ਹੋਣ ਦਾ ਸਬੂਤ ਦਿੱਤਾ। ਪ੍ਰਕ੍ਰਿਤੀ ਦੀ ਤਸਵੀਰ ਹੀ ਨਹੀਂ ਖਿਚੀ, ਉਪਮਾਵਾਂ ਤੇ ਮਿਸਾਲਾਂ ਵੀ ਦਿੱਤੀਆਂ ਹਨ ਜਿਵੇ :

(ੳ) "ਪਹਾੜ ਦੀਆਂ ਚੋਟੀਆਂ ਪਰ ਜੋ ਬਰਫ ਦਾ ਨਜ਼ਾਰਾ ਹੈ ਉਹ ਅਲੌਕਿਕ ਹੈ ਮਾਨੋ ਚਾਂਦੀ ਦੇ ਪਹਾੜ ਹਨ।"

(ਅ) "ਚਮੇਲੀ ਭੀ ਅਜਿਹੀ ਫੁੱਲੀ ਹੋਈ ਹੈ ਕਿ ਉਹ ਸਫੈਦ ਚਾਦਰ ਵਿੱਛੀ ਹੋਈ ਹੈ। ਸੁਗੰਧੀ ਨਾਲ ਦਿਮਾਗ ਤਰ ਹੁੰਦਾ ਹੈ।"

ਆਪ ਨੇ ਕਈ ਥਾਵਾਂ ਤੇ ਮਿਸਾਲਾਂ ਦੇ ਕੇ ਗੱਲ ਨੂੰ ਸਮਝਾਇਆ ਹੈ। ਭਾਸ਼ਾ ਪੰਜਾਬੀ ਹੈ, ਜੋ ਆਪਣੇ ਸਮੇਂ ਤੋਂ ਅੱਗੇ ਹੈ ਅਤੇ ਖੋਜ ਦੀਆਂ ਗੰਭੀਰ ਤੇ ਦਾਰਸ਼ਨਿਕ ਪੁਸਤਕਾਂ ਦੇ ਟਾਕਰੇ ਤੇ ਸ਼ੁਧ ਤੇ ਸੁਖੈਨ ਪੰਜਾਬੀ ਹੈ। ਇਸ ਤਰ੍ਹਾਂ ਇਹ ਪਹਾੜੀ ਸਫ਼ਰਨਾਮਾ ਭਾਵੇਂ ਕੁਝ ਪੰਨਿਆਂ ਦਾ ਹੀ ਹੈ, ਪਰ ਇਸ ਵਿਚ ਨਾ ਕੇਵਲ ਪਹਾੜੀ ਨਜ਼ਾਰੇ, ਪਹਾੜੀ ਸਭਿਆਚਾਰ, ਪਹਾੜੀ ਲੋਕਾਂ ਦੇ ਤਿਉਹਾਰਾਂ ਆਦਿ ਬਾਰੇ ਗਿਆਨ ਹੁੰਦਾ ਹੈ, ਸਗੋਂ ਪੰਜਾਬੀ ਵਾਰਤਕ ਸਾਹਿਤ ਵਿਚ ਵੀ ਇਕ ਨਿੱਗਰ ਵਾਧਾ ਹੈ। ਇਹ ਅਜ ਤਕ ਹੋਈ ਖੋਜ ਅਨੁਸਾਰ ਪੰਜਾਬੀ ਦਾ ਪਹਿਲਾ ਸਫ਼ਰਨਾਮਾ ਹੈ।

## ਸਫ਼ਰਨਾਮਾ ਵਲਾਇਤ

ਜਿਥੇ ਕਾਬਲ ਦਾ ਸਫ਼ਰਨਾਮਾ ਬਹੁਤ ਸੰਖੇਪ ਅਰਥਾਤ ਡਾਇਰੀ ਦੇ ਕੁਝ ਪੰਨਿਆਂ ਤਕ ਸੀਮਤ ਹੈ ਅਤੇ ਬਾਈਧਾਰ ਪਹਾੜੀ ਰਿਆਸਤਾਂ ਦਾ ਕੁਝ ਚਿੱਠੀਆਂ ਤਕ, ਉੱਥੇ 'ਵਲਾਇਤ ਦਾ ਸਫ਼ਰਨਾਮਾ' ਉਨ੍ਹਾਂ ਨਾਲੋਂ ਵਧੇਰੇ ਵਿਧਤ੍ਰਿਤ ਹੈ। ਵਲਾਇਤ ਉਹ ਨਿਰੋਲ ਸੈਰ ਲਈ ਨਹੀਂ ਸਨ ਗਏ। ਉਨ੍ਹਾਂ ਦੇ ਸਾਹਮਣੇ ਕੁਝ ਮਨੋਰਥ ਸਨ ਸਾਹਿਤਕ ਤੇ ਰਾਜਨੀਤਿਕ। ਮੈਕਾਲਿਫ ਦੀ ਪ੍ਰਸਿੱਧ ਪੁਸਤਕ 'ਦੀ ਸਿੱਖ ਰੀਲੀਜਨ' ਵਿਚ ਸਹਾਇਤਾ ਕਰਨਾ ਅਤੇ ਨਾਭਾ ਰਿਆਸਤ ਦੇ 1857 ਦੀ ਲੜਾਈ ਸਮੇਂ ਜੋ ਇਲਾਕੇ ਜ਼ਬਤ ਕੀਤੇ ਗਏ ਸਨ, ਉਹ ਵਾਪਸ ਲੈਣੇ। ਇਸ ਕੰਮ ਲਈ ਆਪ ਨੇ ਸਿਰਤੋੜ ਜਤਨ ਕੀਤੇ। ਰਸੂਖ ਵਾਲੇ ਵਿਅਕਤੀਆਂ ਨੂੰ ਮਿਲੇ, ਆਪਣਾ ਕੇਸ ਦਲੀਲਾਂ ਨਾਲ ਸਮਝਾਇਆ ਤੇ ਅੰਤ ਸਫ਼ਲ ਵੀ ਹੋਏ। ਇਸ ਦਾ ਜ਼ਿਕਰ ਚਿੱਠੀਆਂ ਵਿਚ ਥਾਂ ਥਾਂ ਤੇ ਮਿਲਦਾ ਹੈ।

ਇੰਗਲੈਂਡ ਵਿਚ ਪਤਿਤ ਹੋ ਰਹੇ ਸਿੱਖਾਂ ਦਾ ਡੂੰਘਾ ਅਹਿਸਾਸ ਵੀ ਉਨ੍ਹਾਂ ਦੇ ਮਨ ਉੱਤੇ ਸੀ। ਗੁਰਮਤਿ ਤੇ ਗੁਰਬਾਣੀ ਦੇ ਉਹ ਰਸੀਏ ਸਨ। ਕਿਸੇ ਘਟਨਾ ਦਾ, ਕਿਸੇ ਚੀਜ਼ ਦਾ, ਜਾਂ ਕਿਸੇ ਨਜ਼ਾਰੇ ਦਾ ਵਰਣਨ ਕਰਦੇ ਹਨ ਤਾਂ ਬਦੋਬਦੀ ਗੁਰਮਤਿ ਦੇ ਭਾਵ ਉਨ੍ਹਾਂ ਵਿਚੋਂ ਪ੍ਰਤੱਖ ਹੁੰਦੇ ਹਨ। ਪਹਿਲੀ ਚਿੱਠੀ ਵਿਚ ਹੀ ਜਦੋਂ ਉਹ ਸਮੁੰਦਰ ਵਿਚੋਂ ਲੰਘ ਰਹੇ ਹੁੰਦੇ ਹਨ ਤਾਂ ਸਮੁੰਦਰ ਦੀ ਤਰੰਗ ਨੂੰ ਵੀ ਉਹ ਬਾਣੀ ਦੇ ਅਰਥਾਂ ਵਿਚ ਵੇਖਦੇ ਹਨ। ਉਹ ਲਿਖਦੇ ਹਨ ਕਿ ਪਾਣੀ ਦੇ ਤਰੰਗ ਉਠ ਕੇ ਇਸ ਤਰ੍ਹਾਂ ਸਮਾ ਜਾਂਦੇ ਹਨ, ਜਿਵੇਂ ਵਿਦਿਆਹੀਨ ਤੇ ਪੁਰਸ਼ਾਰਥਹੀਨ ਵਿਅਕਤੀਆਂ ਦੇ ਨਿਸਫ਼ਲ ਸਕੰਲਪ ਉਠਕੇ ਸਮਾ ਜਾਂਦੇ ਹਨ। ਸਮੁੰਦਰ ਦੇ ਨਿਰਮਲ ਪਾਣੀ ਨੂੰ ਵਿਕਾਰ-ਰਹਿਤ ਸਤਸੰਗੀਆਂ ਨਾਲ ਉਪਮਾ ਦਿੰਦੇ ਹਨ। ਉੜਨ ਮੱਛੀਆਂ ਪਾਣੀ ਵਿਚ ਰਹਿੰਦੀਆਂ ਹਨ ਪਰ ਉਨ੍ਹਾਂ ਦੇ ਪਰ ਖੁਸ਼ਕ ਰਹਿੰਦੇ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਇਹ ਉਸ ਤਰ੍ਹਾਂ ਹੈ ਜਿਵੇਂ

ਗਿਆਨਵਾਨ ਤੇ ਵਿਚਾਰਵਾਨ ਪੁਰਸ਼ ਸੰਸਾਰ ਵਿਚ 'ਕੰਵਲ' ਦੀ ਨਿਆਈ ਰਹਿੰਦੇ ਹਨ। ਸਮੁੰਦਰ ਵਿਚ ਭਾਰੀ ਜਹਾਜ਼ ਤੁਰਦਾ ਹੈ ਪਰ ਪਾਣੀ ਗੰਧਲਾ ਨਹੀਂ ਹੁੰਦਾ, ਬਿਲਕੁਲ ਉਸੀ ਤਰ੍ਹਾਂ ਜਿਵੇਂ ਕਮੀਨੇ ਤੇ ਵਿਸ਼ਈ ਲੋਕ ਗਿਆਨੀਆਂ ਤੇ ਦੂਰ ਅੰਦੇਸ਼ ਵਿਅਕਤੀ ਦੇ ਮਨ ਨੂੰ ਮੰਦਾ ਕਰਨ ਵਿਚ ਅਸਫਲ ਰਹਿੰਦੇ ਹਨ।

ਸਮੁੰਦਰੀ ਪੰਧ ਨੂੰ ਗੁਰੂ ਨਾਨਕ ਸਾਹਿਬ ਦੇ ਸਮੇਂ ਸਮਾਜ ਵਿਚ ਫੈਲੇ ਅੰਧ-ਗੁਬਾਰ ਨਾਲ ਤੁਲਨਾ ਦਿੰਦੇ ਹਨ। ਗੁਬਾਰਿਆਂ ਦੀ ਉਡਾਰੀ ਵੇਖਕੇ ਆਪ ਜਨਮ-ਸਾਖੀ ਦੀ ਕਥਾ ਯਾਦ ਕਰ ਲੈਂਦੇ ਹਨ। ਪੁਸ਼ਟੀ ਲਈ ਕੁਝ ਕੁ ਤੁਕਾਂ ਦੇਣੀਆਂ ਉਚਿੱਤ ਰਹਿਣਗੀਆਂ :

> 1) "ਹੁਣ ਏਸ ਜਗ੍ਹਾ ਧੁੰਦ ਇਸ ਤਰ੍ਹਾਂ ਛਾਈ ਰਹਿੰਦੀ ਹੈ ਜਿਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਦੇ ਪ੍ਰਗਟ ਹੋਣ ਤੋਂ ਪਹਿਲਾਂ ਸੰਸਾਰ ਘੋਰ ਅੰਧਕਾਰ ਨਾਲ ਭਰਪੂਰ ਸੀ ਸੂਰਜ ਦੁਪਿਹਰ ਵੇਲੇ ਭੀ ਐਸੀ ਮੰਦ ਜੋਤ ਰਖਦਾ ਹੈ ਕਿ ਹਰੇਕ ਆਦਮੀ ਬਿਨਾ ਨੇਤ੍ਰ ਝਮਕੇ ਸਨਮੁਖ ਦੇਖ ਸਕਦਾ ਹੈ, ਜਿਸ ਤਰ੍ਹਾਂ ਵਿਸ਼ਯ ਲਪੇਟ ਅਤੇ ਨੀਤੀ ਸੂਨਯ ਰਾਜਾ ਤੇਜ਼ਹੀਨ ਹੋ ਜਾਂਦਾ ਹੈ, ਉਹੀ ਦਸ਼ਾ ਸੂਰਯ ਦੀ ਹੋ ਰਹੀ ਹੈ।"
>
> 2) "ਵਲਾਯਤ ਦੀਆਂ ਨਦੀਆਂ ਦਾ ਪਾਣੀ ਨਿਰਮਲ ਕਿਸੇ ਦਾ ਭੀ ਨਹੀਂ ਹੈ। ਸਭ ਦੇ ਗੰਧਲੇ ਜਲ ਹਨ—ਜਲ ਅਪਵਿਤ੍ਰ ਨਹੀਂ, ਪਰ ਰੰਗ ਐਸਾ ਮੈਲਾ ਜਿਸ ਤਰ੍ਹਾਂ ਕੁਸੰਗਤਿ ਵਿਚ ਜਾ ਕੇ ਉੱਤਮ ਆਦਮੀ ਭੀ ਗੰਧਲਾ ਹੋ ਜਾਂਦਾ ਹੈ, ਏਸ ਦੇਸ਼ ਦੀ ਮਿੱਟੀ ਪੀਲੀ ਔਰ ਕਾਲੀ ਹੈ, ਏਸ ਕਰਕੇ ਸਭ ਨਦੀਆਂ ਉਸੇ ਅਨੁਸਾਰ ਆਪਣਾ ਰੰਗ ਕਰ ਲੈਂਦੀਆਂ ਹਨ।"

ਨਿਪੋਲੀਅਨ ਬੋਨਾ-ਪਾਰਟ ਦੀ ਜਨਮ ਭੂਮੀ ਤੇ ਜਾ ਕੇ ਆਪ ਸ਼ਰਧਾ ਨਾਲ ਸਿਰ ਨਿਵਾਉਂਦੇ ਹਨ ਕਿਉਂਕਿ ਉਸ ਬਹਾਦੁਰ ਵਿਅਕਤੀ ਦਾ ਜਸ ਵੈਰੀ ਵੀ ਗਾਉਂਦੇ ਹਨ ਜਿਸ ਦੀ ਤਲਵਾਰ ਦਾ ਸਿੱਕਾ ਇਕ ਵਾਰ ਸਾਰੇ ਸੰਸਾਰ ਨੇ ਮੰਨਿਆ ਸੀ। ਆਪ ਕੌਮੀ ਜਿਉੜਿਆਂ ਨੂੰ, ਬੀਰ ਬਹਾਦਰਾਂ ਨੂੰ ਪਰਉਪਕਾਰੀਆਂ ਨੂੰ, ਨਿਰਕਲੰਕ ਦੇਸ਼ ਭਗਤਾਂ ਨੂੰ ਨਮਸ਼ਕਾਰ ਕਰਦੇ ਹੋਏ 'ਧੰਨ ਧੰਨ' ਕਰਦੇ ਹਨ।

ਆਪ ਦੀ ਯਾਤਰਾ ਭਾਵੇਂ ਕੁਝ ਖਾਸ ਮਨੋਰਥਾਂ ਨੂੰ ਸਾਹਮਣੇ ਰਖ ਕੇ ਕੀਤੀ ਗਈ ਸੀ, ਪਰ ਆਪ ਦੀ ਤੀਖਣ ਬੁੱਧੀ ਨੇ ਉਥੋਂ ਦੇ ਸਭਿਆਚਾਰ ਨੂੰ ਬੜੀ ਡੂੰਘੀ ਤਰ੍ਹਾਂ ਵੇਖਿਆ ਹੈ। ਆਪ ਨੇ ਅਜਾਇਬ ਘਰ ਤੇ ਪ੍ਰਸਿੱਧ ਥਾਵਾਂ ਵੇਖੀਆਂ। ਅੰਗਰੇਜ਼ਾਂ ਦਾ ਰਹਿਣ-ਸਹਿਣ, ਰਸਮ-ਰਿਵਾਜ, ਖਾਣ-ਪੀਣ ਤੇ ਵਿਦਿਆ ਅਤੇ ਇਸਤ੍ਰੀ ਦੀ ਖੁਲ੍ਹ, ਸਭ ਕੁਝ ਵੇਖਿਆ ਤੇ ਆਪਣੇ ਮਨ ਤੇ ਪਿਆ ਪ੍ਰਭਾਵ ਉਲੀਕਿਆ ਤੇ ਆਪਣੇ ਵਿਚਾਰ ਪ੍ਰਗਟਾਏ ਹਨ।

ਭਾਵੇਂ ਆਪ ਵਿਦਵਾਨ ਸਨ, ਪਰ ਵਿਦਿਆ ਦੀ ਭੁੱਖ ਆਪ ਨੂੰ ਸਦਾ ਹੀ ਰਹਿੰਦੀ ਸੀ। ਜਿੱਥੇ ਵੀ ਜਾਂਦੇ ਲਾਇਬਰੇਰੀਆਂ, ਅਜਾਇਬ-ਘਰ, ਪੁਰਾਣੀਆਂ ਚੀਜ਼ਾਂ ਤੇ ਇਮਾਰਤਾਂ ਨੂੰ ਜ਼ਰੂਰ ਵੇਖਦੇ ਸਨ। ਕਾਬਲ ਦੇ ਸਫ਼ਰਨਾਮੇ ਵਿਚ ਵੀ ਇਸ ਗੱਲ ਦਾ ਜ਼ਿਕਰ ਹੈ ਕਿ ਆਪ ਲਾਇਬਰੇਰੀਆਂ ਵਿਚ ਜਾ ਕੇ ਨੋਟ ਲੈਂਦੇ ਰਹੇ ਆਪ ਦੇ ਇਸ ਸਫ਼ਰਨਾਮੇ ਵਿਚ 'ਕਯੂ ਗਾਰਡਨ' ਪੈਰਿਸ ਦਾ ਅਜਾਇਬ ਘਰ ਤੇ ਵਰਸਾਇਲ ਦਾ ਜ਼ਿਕਰ ਮਿਲਦਾ

ਹੈ । ਇੰਡੀਆ ਆਫ਼ਸ਼ ਦੀ ਲਾਇਬਰੇਰੀ ਬਾਰੇ ਆਪ ਲਿਖਦੇ ਹਨ :

> "ਇੰਡੀਆ ਆਫਿਸ ਵਿਚ ਸੰਸਕ੍ਰਿਤ, ਪਾਲੀ, ਮਰਹੱਟੀ, ਅਰਬੀ, ਫ਼ਾਰਸੀ ਆਦਿਕ ਦੇ ਕਲਮੀ ਪੁਰਾਣੇ ਇਤਨੇ ਪੁਸਤਕ ਹਨ ਕਿ ਜੇ ਇਕ ਬਾਰ ਸਭ ਦਾ ਸਾਧਾਰਨ ਪਾਠ ਕਰਨਾ ਚਾਹੀਏ ਤਾਂ ਦੋ ਸੌ ਬਰਸ ਦੀ ਉਮਰ ਚਾਹੀਏ। ਇੰਡੀਆ ਆਫ਼ਿਸ ਵਿਚ ਅਮੋਲਕ ਵਿਦਿਆ ਦਾ ਖ਼ਜਾਨਾ ਹੈ ।"

ਆਪ ਪ੍ਰਦੇਸ਼ ਬੈਠੇ ਵੀ ਦੇਸ਼ ਦੀ ਉਨਤੀ ਲਈ, ਇਸ ਦੀ ਖੇਤੀਬਾੜੀ ਤੇ ਉਦਯੋਗ ਲਈ ਸਕੀਮਾਂ ਸੋਚਦੇ ਰਹਿੰਦੇ ਸਨ ਤਾਂ ਜੋ ਲੋਕਾਂ ਦੀ ਆਰਥਿਕ ਹਾਲਤ ਸੁਧਾਰੀ ਜਾ ਸਕੇ । ਇਸ ਤੱਥ ਦੇ ਸੰਕੇਤ ਸਫ਼ਰਨਾਮੇ ਵਿਚ ਥਾਂ ਥਾਂ ਮਿਲਦੇ ਹਨ । ਜਿਹੜੇ ਰਿਆਸਤੀ ਰਾਜੇ ਆਪਣੇ ਐਸ਼-ਇਸ਼ਰਤ, ਨਾਚ-ਰੰਗ ਲਈ ਜਨਤਾ ਦਾ ਧਨ ਖਰਚ ਕਰਦੇ ਸਨ, ਉਸ ਦੀ ਨਿਖੇਧੀ ਵੀ ਕਈ ਥਾਵਾਂ ਤੇ ਕੀਤੀ ਗਈ ਹੈ । ਭਾਈ ਸਾਹਿਬ ਲਿਖਦੇ ਹਨ ਕਿ :

> "ਡੈਨਮਾਰਕ ਦੇ ਬਾਦਸ਼ਾਹ ਭੀ ਰਾਣੀ ਸਮੇਤ ਆਏ ਹੋਏ ਹਨ, ਅਲਵਰ ਅਤੇ ਹੋਰ ਕਈ ਹਿੰਦੋਸਤਾਨੀ ਰਾਜੇ ਵੀ ਦਰਸ਼ਨ ਦੇ ਰਹੇ ਹਨ, ਪਰ ਅਫਸੋਸ ਇਤਨਾ ਹੈ ਕਿ ਜਿਸ ਤਰ੍ਹਾਂ ਯੂਰਪ ਦੇ ਬਾਦਸ਼ਾਹ ਇਕ ਦੂਜੇ ਦੀ ਰਿਯਾਸਤ ਵਿਚ ਗੁਣ ਲੈਣ ਜਾਂਦੇ ਹਨ ਇਸ ਤਰ੍ਹਾਂ ਸਾਡੇ ਮਹਾਰਾਜੇ ਬਹੁਤ ਹੀ ਘੱਟ ਹਨ ਜੋ ਕੁਝ ਪ੍ਰਾਪਤੀ ਵਾਸਤੇ ਸੈਰ ਕਰਨ । ਬਹੁਤ ਐਸੇ ਹਨ ਜਿਨ੍ਹਾਂ ਨੇ ਸੈਰ ਨੂੰ ਭੀ ਇਕ ਤਰ੍ਹਾਂ ਦੀ ਐਸ਼ ਸਮਝ ਰਖਿਆ ਹੈ ਔਰ ਪ੍ਰਜਾ ਦਾ ਧਨ ਬਿਰਥਾ ਖੋਹ ਦਿੰਦੇ ਹਨ, ਏਸ ਦੇਸ਼ ਦੀਆਂ ਭੈੜੀਆਂ ਵਾਦੀਆਂ ਅਤੇ ਅਪਜਸ ਆਪਣੇ ਸਾਥ ਲੈ ਕੇ ਚਲੇ ਜਾਂਦੇ ਹਨ ।"

ਇਨ੍ਹਾਂ ਰਾਜਿਆਂ ਨੂੰ ਵਿਗਾੜਨ ਦੀ ਜ਼ੁੰਮੇਵਾਰੀ ਵੀ ਉਹ ਵਿਦੇਸ਼ੀ ਹਾਕਮਾਂ ਦੀ ਸਮਝਦੇ ਹਨ । ਇੰਗਲੈਂਡ ਵਿਚ ਸਰ ਕਰਜ਼ਨ ਵੈਲੀ ਨੇ ਮਹਾਰਾਜਾ ਕਪੂਰਥਲਾ ਬਾਰੇ ਵਿਅਗਮਈ ਢੰਗ ਨਾਲ ਭਾਈ ਸਾਹਿਬ ਨੂੰ ਉਲਾਂਭਾ ਦਿੱਤਾ, ਇਸ ਦਾ ਜ਼ਿਕਰ ਆਪ ਇਸ ਪ੍ਰਕਾਰ ਕਰਦੇ ਹਨ :

> "ਇੰਡੀਆ ਆਫ਼ਿਸ ਵਿਚ ਆਕੇ ਸਰ ਕਰਜ਼ਨ ਵੈਲੀ ਜੋ ਵਜ਼ੀਰ ਆਜ਼ਮ ਦੇ ਮੁਸਾਹਿਬ ਹਨ, ਉਨ੍ਹਾਂ ਨੂੰ ਮਿਲਿਆ, ਏਹ ਸਾਹਿਬ ਮੇਰੇ ਪਹਿਲਾਂ ਦੇ ਵਾਕਫ ਸਨ, ਇਨ੍ਹਾਂ ਨਾਲ ਕਈ ਪ੍ਰਕਾਰ ਦੀ ਚਰਚਾ ਅਤੇ ਬਾਤ ਚੀਤ ਹੋਈ, ਇਕ ਬਾਤ ਵਿਚ ਉਨ੍ਹਾਂ ਨੇ ਆਖਿਆ ਕਿ ਆਪ ਦੇ ਬਜ਼ੁਰਗ ਅਤੇ ਦਾਨਾ ਰਾਜਾ ਸਾਹਿਬ ਕਯੋਂ ਰਾਜਾ ਕਪੂਰਥਲਾ ਨੂੰ ਨਹੀਂ ਸਮਝਾਉਂਦੇ ਕਿ ਆਪਣਾ ਧਨ ਵਿਅਰਥ ਪੈਰਿਸ ਦੇ ਰਾਗ ਰੰਗ ਵਿਚ ਹਰ ਸਾਲ ਬਰਬਾਦ ਕਰਦਾ ਹੈ, ਮੈਂ ਕਿਹਾ ਕਿ ਬਚਪਨ ਤੋਂ ਤਾਂ ਆਪ ਨੇ ਉਸ ਦੀ ਨਿਗਰਾਨੀ ਆਪਣੇ ਹੱਥ ਲਈ ਹੁਣ ਸਭ ਪ੍ਰਕਾਰ ਦੇ ਹੁਨਰ ਵਿਚ ਤਾਕ ਕਰਕੇ ਸਮਝਾਉਣ ਦਾ ਬੋਝ ਸਾਡੇ ਸਪੁਰਦ ਕਰਦੇ ਹੋ, ਏਹ ਅੱਛੇ ਇਨਸਾਫ ਦੀ ਗੱਲ ਹੈ, ਏਹ ਸੁਣ ਕੇ ਹੱਸ ਪਏ ਅਤੇ ਭਾਵ ਪੂਰੀ ਤਰ੍ਹਾਂ ਸਮਝ ਗਏ ।"

ਆਪ ਵਿਦੇਸ਼ ਵਿਚ ਬੈਠੇ ਦੇਸ਼ ਵਿਚ ਬਾਰਸ਼ ਦੀ ਘਾਟ ਤੇ ਪੰਜਾਬ ਵਿਚ ਫੈਲੀ

ਬੀਮਾਰੀ ਬਾਰੇ ਵੀ ਚਿੰਤਾਤੁਰ ਹਨ, ਇਸ ਤੋਂ ਆਪ ਦੇ ਲੋਕਾਂ ਨਾਲ ਜੁੜੇ ਹੋਏ ਹੋਣ ਦਾ ਪਤਾ ਲਗਦਾ ਹੈ ਕਿਉਂਕਿ ਉਹ ਇਕ ਸਾਧਾਰਣ ਘਰਾਣੇ ਤੋਂ ਤਰੱਕੀ ਕਰਕੇ ਇਕ ਉੱਚੇ ਰੁਤਬੇ ਤੇ ਪੁੱਜੇ ਸਨ ਇਸ ਲਈ ਲੋਕਾਂ ਦੀਆਂ ਸਮੱਸਿਆਵਾਂ ਤੇ ਲੋਕਾਂ ਦੀਆਂ ਤਕਲੀਫ਼ਾਂ ਦਾ ਉਨ੍ਹਾਂ ਨੂੰ ਭਲੀ-ਭਾਂਤ ਗਿਆਨ ਸੀ ਤੇ ਉਨ੍ਹਾਂ ਨਾਲ ਹਮਦਰਦੀ ਕਰਨੀ ਤੇ ਉਨ੍ਹਾਂ ਦੀਆਂ ਤਕਲੀਫ਼ਾਂ ਨੂੰ ਦੂਰ ਕਰਨਾ ਉਹ ਆਪਣਾ ਫ਼ਰਜ਼ ਸਮਝਦੇ ਸਨ। ਆਪ ਲਿਖਦੇ ਹਨ :

ੳ) "ਵਾਹਿਗੁਰੂ ਦੀ ਦਯਾ ਕਰਕੇ ਇਲਾਕੇ ਵਿਚ ਵਰਖਾ ਹੋ ਗਈ ਹੋਵੇਗੀ, ਪ੍ਰਜਾ ਅਰੋਗ ਹੋਵੇਗੀ।"

ਅ) "ਅਖਬਾਰਾਂ ਵਿਚ ਪੰਜਾਬ ਦਾ ਹੈਜ਼ਾ ਦੇਖ ਕੇ ਔਰ ਵਰਖਾ ਦਾ ਨਾ ਹੋਣਾ ਮਲੂਮ ਕਰਕੇ ਭਾਰੀ ਫਿਕਰ ਹੋ ਰਹਿਆ ਹੈ, ਵਾਹਿਗੁਰੂ ਕ੍ਰਿਪਾ ਕਰੇ।"

ਉਪਰੋਕਤ ਦਿੱਤੀਆਂ ਗਈਆਂ ਕੁਝ ਕੁ ਉਦਾਹਰਣਾਂ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਆਪ ਦਾ ਦੇਸ਼ ਨਾਲ ਤੇ ਆਪਣੇ ਦੇਸ਼ ਵਾਸੀਆਂ ਨਾਲ ਕਿੰਨਾ ਡੂੰਘਾ ਪਿਆਰ ਸੀ।

ਆਪ ਰਿਆਸਤੀ ਵਜ਼ੀਰ ਸਨ ਤੇ ਰਿਆਸਤਾਂ ਅੰਗਰੇਜ਼ੀ ਰਾਜ ਦੇ ਅਧੀਨ ਸਨ। ਪਰ ਆਪ ਅੰਗਰੇਜ਼ਾਂ ਦੇ ਪਖੰਡ ਤੇ ਦੰਭ ਤੋਂ ਭਲੀ-ਭਾਂਤ ਜਾਣੂ ਸਨ ਤੇ ਘਿਰਣਾ ਵੀ ਕਰਦੇ ਸਨ। ਅੰਗਰੇਜ਼ ਲੋਕ ਇਥੇ ਆਪਣੀ ਹਕੂਮਤ ਦੇ ਨਸ਼ੇ ਵਿਚ ਭਾਰਤੀਆਂ ਨੂੰ ਉੱਚੀ ਗੱਲ ਕਰਨੋਂ ਰੋਕਦੇ ਸਨ ਜਿਵੇਂ ਉਹ ਬੜੇ ਸ਼ਾਂਤ-ਚਿੱਤ ਹੁੰਦੇ ਹਨ। ਜਦ ਕਿ ਉਨ੍ਹਾਂ ਦੇ ਆਪਣੇ ਦੇਸ਼ ਵਿਚ ਸਿਵਾਏ ਸ਼ੋਰ-ਸ਼ਰਾਬੇ ਤੋਂ ਹੋਰ ਹੈ ਹੀ ਕੁਝ ਨਹੀਂ। ਅੰਗਰੇਜ਼ਾਂ ਦੇ ਇਸ ਪਾਜ਼ ਨੂੰ ਉਘੇੜਦਿਆਂ ਆਪ ਲਿਖਦੇ ਹਨ :

> "ਮੈਂ ਹੈਰਾਨ ਹਾਂ ਕਿ ਸਾਹਿਬ ਲੋਕ ਜੋ ਲੰਡਨ ਰਹਿਣ ਵਾਲੇ ਹਨ ਜਿਸ ਜਗ੍ਹਾਂ ਰਾਤ ਦਿਨ ਸ਼ੋਰ ਹੈ, ਜਿਸ ਜਗ੍ਹਾ ਸਾਡੇ ਲੋਕਾਂ ਦੇ ਕੰਨ ਵੀ ਦੁਖੀ ਹੋ ਜਾਂਦੇ ਹਨ, ਸਾਡੇ ਦੇਸ਼ ਵਿਚ ਜਾ ਕੇ ਕਿਉਂ ਇਤਨੇ ਕੋਮਲ ਬਣ ਜਾਂਦੇ ਹਨ ਕਿ ਹਾਤੇ ਵਿਚ ਬੱਘੀ ਦਾ ਖੜਕਾ ਭੀ ਨਹੀਂ ਭਾਉਂਦਾ। ਚਪਰਾਸੀ ਲੋਕ ਉੱਚੀ ਬੋਲਣੋਂ ਲੋਕਾਂ ਨੂੰ ਬੰਦ ਕਰਦੇ ਹਨ।"

ਇਨ੍ਹਾਂ ਸਤਰਾਂ ਵਿਚੋਂ ਆਪ ਦਾ ਦੇਸ਼-ਭਗਤੀ ਦਾ ਜਜ਼ਬਾ ਪ੍ਰਗਟ ਹੁੰਦਾ ਹੈ। ਇਹ ਜਜ਼ਬਾ ਵਧੇਰੇ ਉਥੇ ਉਘੜਦਾ ਹੈ ਜਦੋਂ ਉਹ ਸੈਂਟਪਾਲ ਦੇ ਚਰਚ ਵਿਚ ਦੇਸ਼ ਭਗਤਾਂ ਦੀਆਂ ਯਾਦਗਾਰਾਂ ਬਣੀਆਂ ਵੇਖ ਕੇ ਆਪਣੇ ਦੇਸ਼ ਦੇ ਲੋਕਾਂ ਦੀ ਲਾਪਰਵਾਹੀ ਤੇ ਖੇਦ ਪ੍ਰਗਟ ਕਰਦੇ ਹਨ। ਉਹ ਅਨੁਭਵ ਕਰਦੇ ਹਨ ਕਿ ਕੌਮ ਨੂੰ ਜੀਉਂਦੇ ਰੱਖਣ ਲਈ ਕੌਮੀ ਬਹਾਦਰਾਂ ਦੀਆਂ ਯਾਦਗਾਰਾਂ ਜ਼ਰੂਰੀ ਹਨ। ਸੈਂਟਪਾਲ ਦਾ ਚਰਚ ਵੇਖਦੇ ਹੋਏ ਕਹਿੰਦੇ ਹਨ :

> "ਜਿਸ ਆਦਮੀ ਨੇ ਕੋਈ ਭੀ ਕੌਮੀ ਕੰਮ ਕੀਤਾ ਹੈ ਓਸ ਦੀ ਯਾਦਗਾਰ ਬੜੇ ਹੀ ਸਨਮਾਨ ਨਾਲ ਬਣਾਈ ਗਈ ਹੈ, ਬਲਕਿ ਕਈਂ ਬਹਾਦਰਾਂ ਦੇ ਨਾਮ ਤਕ

ਭੀ ਲੋਕਾਂ ਨੂੰ ਯਾਦ ਨਹੀਂ। ਕੌਮ ਦੇ ਮੁਖੀਏ, ਲੋਕਾਂ ਦਾ ਚਰਿਤ੍ਰ ਔਰ ਯਾਦਗਾਰਾਂ ਹੀ ਕੌਮੀ ਜ਼ਿੰਦਗੀ ਬਣਾਉਂਦੀ ਆਂਹਨ। ਇਨ੍ਹਾਂ ਦੇ ਨਾ ਹੋਣ ਕਰਕੇ ਕੌਮ ਸ਼ੀਘਰ ਹੀ ਮੁਰਦਾ ਹੋ ਜਾਂਦੀ ਹੈ।"

ਇੱਕ ਗੱਲ ਹੋਰ ਜਿਹੜੀ ਲੰਡਨ ਦੀ ਸਿਫ਼ਤ ਵਿਚ ਸਾਰੇ ਲੇਖਕਾਂ ਨੇ ਲਿਖੀ ਹੈ, ਉਹ ਲੰਡਨ ਦੀ ਪੁਲਿਸ ਹੈ। ਪੁਲਿਸ ਬਾਰੇ ਭਾਰਤੀ ਨਜ਼ਰੀਆ ਕੁਝ ਵਖਰਾ ਹੈ। ਪੁਲਿਸ ਵਾਲੇ ਆਪਣੇ ਆਪ ਨੂੰ ਜਨਤਾ ਦੇ ਸੇਵਕ ਸਗੋਂ ਹਾਕਮ ਸਮਝਦੇ ਹਨ। ਲੰਡਨ ਦੀ ਪੁਲਿਸ ਜਨਤਾ ਦੀ ਸੇਵਕ ਹੈ। ਭਾਈ ਸਾਹਿਬ ਨੇ ਆਪਣੀ ਅੱਖੀਂ ਵੇਖੀ ਘਟਨਾ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :-

"ਸਭ ਤੋਂ ਵੱਧ ਕੇ ਏਥੋਂ ਦੀ ਪੁਲਿਸ ਸ਼ਲਾਘਾ ਯੋਗ ਹੈ ਸਿਪਾਹੀ ਹਰ ਜਗ੍ਹਾ ਬਾਜ਼ਾਰ ਵਿਚ ਮੌਜੂਦ ਹਨ, ਹਥ ਵਿਚ ਸੋਟਾ ਨਹੀਂ, ਮੂੰਹ ਵਿਚ ਲਲਕਾਰਾ ਨਹੀਂ, ਕੇਵਲ ਉਂਗਲੀ ਦਾ ਇਸ਼ਾਰਾ ਕਰਦੇ ਹਨ ਏਸ ਨਾਲ ਸਭ ਗੱਡੀਆਂ ਨੂੰ ਖੜਾ ਕਰ ਦਿੰਦੇ ਹਨ, ਚਾਹੇ ਬਾਦਸ਼ਾਹ ਦੀ ਗੱਡੀ ਹੋਵੇ ਉਹ ਵੀ ਫੌਰਨ ਰੁਕ ਜਾਂਦੀ ਹਨ, ਆਸਚਰਯ ਇਹ ਹੈ ਕਿ ਚਾਹੇ ਕਈ ਮਿੰਟ ਠਹਿਰਨਾ ਪਵੇ ਕੋਈ ਸਿਪਾਹੀ ਤੋਂ ਨਹੀਂ ਪੁਛਦਾ ਕਿ ਕਯੋਂ ਗੱਡੀਆਂ ਖੜੀਆਂ ਕੀਤੀਆਂ ਹਨ। ਸਤਾਰਾਂ ਹਜ਼ਾਰ ਪੁਲਿਸ ਦਾ ਆਦਮੀ ਲੰਡਨ ਸ਼ਹਿਰ ਦੇ ਪ੍ਰਬੰਧ ਵਾਸਤੇ ਹਰ ਵੇਲੇ ਹਾਜ਼ਰ ਰਹਿੰਦਾ ਹੈ, ਜੇ ਕਿਸੇ ਮਕਾਨ ਅਥਵਾ ਜਗਾ ਦਾ ਪਤਾ ਪੁਛੀਏ ਤਾਂ ਬੜੇ ਅਦਬ ਅਤੇ ਪਿਆਰ ਨਾਲ ਪੂਰੀ ਤਸ਼ਰੀਹ ਕਰ ਕੇ ਸਿਪਾਹੀ ਦਸਦਾ ਹੈ।"

... ... ... ..

ਪੁਲਿਸ ਦੇ ਹੁਕਮ ਦੀ ਤਮੀਲ ਕਿਸ ਤਰ੍ਹਾਂ ਹੁੰਦੀ ਹੈ, ਉਸ ਦਾ ਇਕ ਅੱਖੀ ਦੇਖਿਆ ਬ੍ਰਿਤਾਂਤ ਸੁਣਾਉਂਦਾ ਹਾਂ, ਏਥੇ ਘੰਟੇ ਵਿਚ 10 ਮਾਈਲ ਤੋਂ ਵੱਧ ਮੋਟਰਕਾਰ ਚਲਾਉਣ ਦਾ ਹੁਕਮ ਨਹੀਂ। ਇਕ ਦਿਨ ਹਾਈਡ ਪਾਰਕ ਪਾਸ ਇਕ ਮੋਟਰ ਜ਼ਾਦਾ ਤੇਜ਼ੀ ਵਿਚ ਆ ਰਹੀ ਸੀ, ਪੁਲਿਸ ਦੇ ਸਿਪਾਹੀ ਨੇ ਦੂਰ ਆਉਂਦੀ ਨੂੰ ਹੀ ਉਂਗਲੀ ਦਾ ਇਸ਼ਾਰਾ ਕੀਤਾ, ਮੋਟਰ ਝੱਟ ਠਹਿਰ ਗਈ-ਸਿਪਾਹੀ ਅਗੇ ਵੱਧ ਕੇ ਕੈਫ਼ੀਯਤ ਪੁੱਛਣ ਲਗਾ, ਦੇਖੇ ਤਾਂ ਵਿਚ ਬਾਦਸ਼ਾਹ ਬੈਠਾ ਹੈ, ਸਿਪਾਹੀ ਨੇ ਸਲਾਮੀ ਲਈ ਅਤੇ ਚੁੱਪ ਕਰ ਗਿਆ, ਬਾਦਸ਼ਾਹ ਨੇ ਆਖਿਆ ਮੇਰੇ ਡ੍ਰਾਈਵਰ ਦੀ ਭੁੱਲ ਸੀ, ਮੁਆਫ਼ ਕਰੋ, ਸਿਪਾਹੀ ਨੇ ਉਂਗਲ ਦਾ ਇਸ਼ਾਰਾ ਕੀਤਾ ਮੋਟਰ ਤੁਰ ਪਈ।"

## ਸ਼ੈਲੀ

ਜਿਥੇ ਇਹ ਸਫ਼ਰਨਾਮੇ ਵਿਸ਼ੇ ਪੱਖ ਤੋਂ ਉੱਤਮ ਰਚਨਾਵਾਂ ਹਨ ਤੇ ਵਲਾਇਤ ਬਾਰੇ ਭਰਪੂਰ ਜਾਣਕਾਰੀ ਦਿੰਦੇ ਹਨ, ਉਥੇ ਸ਼ੈਲੀ ਪਖੋਂ ਵੀ ਇਹ ਊਣੇ ਨਹੀਂ ਹਨ। ਇਨ੍ਹਾਂ ਵਿਚ ਦ੍ਰਿਸ਼ ਵਰਣਨ ਹੈ, ਤਸਵੀਰ ਕਸ਼ੀ ਹੈ, ਉਪਮਾਵਾਂ ਤੇ ਅਲੰਕਾਰ ਹਨ, ਪ੍ਰਭਾਵ ਪਾਉਣ ਦੀ ਸ਼ਕਤੀ ਹੈ। ਤੇ ਹਾਸ ਰਸ ਤੇ ਵਿਅੰਗ ਹੈ ਜੋ ਆਪ ਨੂੰ ਇਕ ਚੰਗਾ ਸ਼ੈਲੀਕਾਰ ਸਿੱਧ ਕਰਦਾ ਹੈ। ਨਿਬੰਧਾਂ ਵਿਚ ਅਤੇ ਹੋਰ ਰਚਨਾਵਾਂ ਵਿਚ ਆਪ ਦੀ ਸ਼ੈਲੀ ਗੰਭੀਰ ਹੈ

ਪਰ ਇਨ੍ਹਾਂ ਸਫ਼ਰਨਾਮਿਆਂ ਦੀ ਸ਼ੈਲੀ ਬੜੀ ਸੁਖੈਨ, ਦਿਲਚਸਪ ਤੇ ਵਿਅੰਗਾਤਮਕ ਹੈ। ਇਹ ਸਿੱਧਾ ਦਿਲ ਤੇ ਅਸਰ ਕਰਨ ਵਾਲੀ ਹੈ। ਕਈ ਥਾਂ ਪ੍ਰਕ੍ਰਿਤੀ ਦਾ ਮਾਨਵੀਕਰਣ ਵੀ ਕੀਤਾ ਹੈ। ਹੇਠਲੀਆਂ ਕੁਝ ਕੁ ਉਦਾਹਰਣਾਂ ਸਾਡੇ ਉਪਰੋਕਤ ਕਥਨਾਂ ਦੀ ਪੁਸ਼ਟੀ ਕਰਨਗੀਆਂ :

> "ਸਮੁਦ੍ਰ ਦੇ ਠਹਿਰਾਉ ਦੇ ਕਾਰਣ ਸੂਰਜ ਛਿਪਣ ਵੇਲੇ ਆਸਚਰਯ ਸੋਭਾ ਹੈ, ਮਾਨੋ ਸਾਰਾ ਸਮੁਦ੍ਰ ਸਵਰਨ ਹੋ ਗਯਾ ਹੈ, ਰਾਤ ਨੂੰ ਚੰਦ੍ਰਮਾ ਦੀ ਝਲਕ ਜਲ ਵਿਚ ਮਨ ਨੂੰ ਮੋਹਿਤ ਕਰਦੀ ਹੈ। ਸਾਡੇ ਜਹਾਜ਼ ਦੀਆਂ ਲਾਲਟੈਨਾਂ ਦਾ ਪ੍ਰਤਿਬਿੰਬ ਸਾਥ ਸਾਥ ਇਉਂ ਦੌੜ ਰਿਹਾ ਹੈ, ਮਾਨੋ ਚੰਦ੍ਰਮਾ ਕਈ ਮੂਰਤੀਆਂ ਕਰਕੇ ਜਹਾਜ਼ ਦੇ ਸਾਥ ਜਾ ਰਿਹਾ ਹੈ।"

**ਤੁਲਨਾਤਮਕ ਵਿਧੀ**

> "ਅਦਨ ਤੋਂ ਲੈ ਕੇ ਸੀਗੁਲ, ਜੋ ਬਡੇ ਪੇਟੂ ਜੇਹੇ ਜਾਨਵਰ ਹਨ, ਸੈਂਕੜਾਂ ਸਾਡੇ ਜਹਾਜ਼ ਪਿਛੇ ਇਉਂ ਲਗੇ ਹਨ ਜਿਸ ਤਰ੍ਹਾਂ ਮੁਲਤਾਨ ਵਿਚ ਮੰਗਤੇ ਚਿਮੜ ਜਾਂਦੇ ਹਨ।"

**ਵਿਅੰਗ**

> "ਇਸ ਜਗ੍ਹਾ ਮਿਸ਼ਰ ਦੀਆਂ ਬਹੁਤ ਔਰਤਾਂ ਬਾਜ਼ਾਰ ਵਿਚ ਫਿਰਦੀਆਂ ਹਨ ਜਿਨ੍ਹਾਂ ਦਾ ਨੱਕ ਢੱਕਿਆ ਹੋਇਆ ਹੈ, ਜਾਣੋ ਕਿ ਨੱਕ ਦੀ ਲਾਜ ਏਨਾ ਨੂੰ ਹੀ ਹੈ।"

**ਪ੍ਰਕ੍ਰਿਤੀ ਦਾ ਮਾਨਵੀਕਰਣ**

> "ਬਾਗ ਬਗੀਚੇ ਹੁਣ ਸਭ ਉਦਾਸ ਹਨ, ਦਰਖਤ ਰੁੰਡ-ਮੁੰਡ ਦਿਖਾਈ ਦਿੰਦੇ ਹਨ, ਫੁਲਵਾੜੀਆਂ ਮੁਰਝਾ ਗਈਆਂ ਹਨ, ਕੁਦ੍ਰਤ ਨਿੰਦ੍ਰਾ ਦਾ ਆਨੰਦ ਲੈ ਰਹੀ ਹੈ।"

**ਕੋਇਟੇ ਦਾ ਸੰਖੇਪ ਸਫ਼ਰਨਾਮਾ**

ਭਾਈ ਸਾਹਿਬ ਦੀ ਆਪਣੀ ਲਿਖਤ ਦੇ ਤਿੰਨ ਪੰਨੇ ਕੋਇਟੇ ਦੇ ਸਫ਼ਰਨਾਮੇ ਦੇ, ਜੋ ਜੁਲਾਈ 1918 ਵਿਚ ਲਿਖਿਆ ਗਿਆ ਸੀ, ਪ੍ਰਾਪਤ ਹੋਏ ਹਨ। ਇਸ ਵਿਚ 14 ਨੁਕਤੇ ਸਫ਼ਰਨਾਮੇ ਦੇ ਦਿਤੇ ਹੋਏ ਹਨ ਜਿਨ੍ਹਾਂ ਨੂੰ ਵਿਸਥਾਰ ਦੇ ਕੇ ਪੂਰੇ ਸਫ਼ਰਨਾਮੇ ਦਾ ਰੂਪ ਦਿੱਤਾ ਜਾ ਸਕਦਾ ਸੀ। ਵਿਸਥਾਰ ਦੇ ਡਰੋਂ ਇਕ ਟੂਕ ਦਿੱਤੀ ਜਾਂਦੀ ਹੈ ਕਿਉਂਕਿ ਇਸ ਦੀ ਮਹੱਤਾ ਤੇ ਸ਼ੈਲੀ ਉਹੀ ਹੈ ਜੋ ਉਪਰ ਦਿੱਤੇ ਸਫ਼ਰਨਾਮਿਆਂ ਦੀ ਹੈ :-

> "ਜਿਸ ਤਰ੍ਹਾਂ ਮੁਲਤਾਨ ਦੀਆਂ ਤਿੰਨ ਚੀਜ਼ਾਂ, ਗਦਾ, ਗਰਮੀ, ਗਰਦ ਰੇਗਿਸ-ਤਾਨ ਮਸ਼ਹੂਰ ਹੈ ਤਿਵੇਂ ਹੀ ਬਲੋਚਿਸਤਾਨ ਦੀਆਂ ਤਿੰਨ ਚੀਜ਼ਾਂ ਅਦਭੁਤ ਹਨ। ਪਹਾੜ ਬਿਨਾਂ ਦਰਖ਼ਤ, ਮਕਾਨ ਬਿਨਾਂ ਛੱਤ, ਤੇ ਦਰਯਾ ਬਿਨਾਂ ਪਾਣੀ।"

ਭਾਈ ਸਾਹਿਬ ਦੇ ਸਫ਼ਰਨਾਮਿਆ ਦੇ ਅਧਿਐਨ ਉਪਰੰਤ ਇਸ ਗੱਲ ਵਿਚ ਕੋਈ ਸ਼ਕ ਬਾਕੀ ਨਹੀਂ ਰਹਿੰਦਾ ਕਿ ਆਪ ਨਿਰੇ ਖੋਜੀ ਤੇ ਕੋਸ਼ਕਾਰ ਹੀ ਨਹੀਂ ਸਨ, ਸਗੋਂ

ਰਚਨਾਤਮਕ ਸਾਹਿੱਤਕਾਰ ਵੀ ਸਨ। ਵਾਰਤਕ ਸ਼ੈਲੀ ਦੇ ਪੱਖੋਂ ਆਪ ਆਪਣੇ ਸਮੇਂ ਨਾਲੋਂ ਬਹੁਤ ਅੱਗੇ ਸਨ। ਆਪ ਦੀਆਂ ਇਹ ਸਾਰੀਆਂ ਲਿਖਤਾਂ ਹਾਲਾਂ ਤਕ ਲਿਖਤ ਖਰੜਿਆਂ ਦੇ ਰੂਪ ਵਿਚ ਹੀ ਹਨ। ਇਨ੍ਹਾਂ ਨੂੰ ਪਾਠਕਾਂ ਸਾਹਮਣੇ ਲਿਆਉਣਾ ਨਿਹਾਇਤ ਜ਼ਰੂਰੀ ਹੈ। ਜਦੋਂ ਇਹ ਰਚਨਾਵਾਂ ਪ੍ਰਕਾਸ਼ਿਤ ਹੋ ਗਈਆਂ ਤਾਂ ਹੀ ਵਿਦਵਾਨ ਇਨ੍ਹਾਂ ਦਾ ਸਹੀ ਮੁਲਅੰਕਣ ਕਰ ਸਕਣਗੇ।

## IV
# ਪ੍ਰਧਾਨਗੀ ਵਿਚਾਰ

### ਪ੍ਰੋ. ਪ੍ਰੀਤਮ ਸਿੰਘ

ਗਿਆਨੀ ਲਾਲ ਸਿੰਘ ਜੀ ਤੇ ਹੋਰ ਦੋਸਤੋ। ਮੈਂ ਯੂਨੀਵਰਸਿਟੀ ਦਾ ਬਹੁਤ ਧੰਨਵਾਦੀ ਹਾਂ ਕਿ ਮੈਨੂੰ ਅੱਜ ਬਹੁਤ ਵਿਦਵਾਨਾਂ ਦੇ ਖ਼ਿਆਲ ਸੁਣਨ ਦਾ ਮੌਕਾ ਦਿੱਤਾ । ਭਾਈ ਕਾਨ੍ਹ ਸਿੰਘ ਜੀ ਨੂੰ ਮੈਂ ਮਿਲਿਆ ਨਹੀਂ ਪਰ ਭਾਈ ਕਾਨ੍ਹ ਸਿੰਘ ਜੀ ਨੂੰ ਇਸ ਤਰ੍ਹਾਂ ਜਾਣਨ ਦੀ ਇੱਛਾ ਰਹੀ ਹੈ ਅਤੇ ਇਸ ਤਰ੍ਹਾਂ ਜਾਣਿਆ ਹੈ ਜਿਸ ਤਰ੍ਹਾਂ ਮੈਂ ਉਨ੍ਹਾਂ ਦੇ ਨਾਲ ਰਹਿੰਦਾ ਰਿਹਾ ਹੋਵਾਂ । ਜਿਹੜੇ ਉਨ੍ਹਾਂ ਦੇ ਨਿਕਟਵਰਤੀ, ਉਨ੍ਹਾਂ ਕੋਲ ਜਾ ਜਾ ਕੇ, ਉਨ੍ਹਾਂ ਦੀਆਂ ਗੱਲਾਂ ਸੁਣਨਾ, ਉਨ੍ਹਾਂ ਬਾਰੇ ਰਚੇ ਹੋਏ ਸਾਹਿਤ ਨੂੰ ਪੜ੍ਹਨਾ ਅਤੇ ਉਨ੍ਹਾਂ ਦੇ ਆਪਣੇ ਤਿਆਰ ਕੀਤੇ ਸਾਹਿਤ ਦਾ ਅਧਿਐਨ ਕਰਨਾ, ਇਹ ਮੈਨੂੰ ਬਹੁਤ ਚਿਰ ਤੋਂ ਇਸ ਦਾ ਸ਼ੌਕ ਰਿਹਾ ਹੈ । ਇਥੋਂ ਤੱਕ ਕਿ ਜਦੋਂ ਉਨ੍ਹਾਂ ਦਾ ਚਲਾਣਾ ਹੋਇਆ ਇਸ ਦੇ ਥੋੜ੍ਹੀ ਦੇਰ ਬਾਅਦ ਮੈਂ ਖਾਲਸਾ ਕਾਲਜ ਵਿਚ ਪੜ੍ਹਦਾ ਸਾਂ, ਇਥੇ ਜਿਹੜੇ ਪਹਿਲੇ ਵਾਈਸ-ਚਾਂਸਲਰ ਸਨ ਡਾ. ਅਮਰੀਕ ਸਿੰਘ ਇਹ ਮੇਰੇ ਨਾਲੋਂ ਇਕ ਵਰ੍ਹਾ ਪਿਛੇ ਸਨ, ਅਸੀਂ ਦੋਹੇ ਰਲ ਕੇ ਖਾਲਸਾ ਕਾਲਜ ਦੇ ਵਿਦਿਆਰਥੀਆਂ ਵਲੋਂ ਭਾਈ ਕਾਨ੍ਹ ਸਿੰਘ ਨੂੰ ਇਕ ਸ਼ਰਧਾਂਜਲੀ ਭੇਟ ਕਰਨ ਲਈ ਹਾਜਰ ਹੋਏ । ਬਹੁਤ ਵੱਡੀ ਤਸਵੀਰ ਬਣਾ ਕੇ ਉਸ ਵੇਲੇ ਦੇ ਪ੍ਰਿੰਸੀਪਲ ਭਾਈ ਜੋਧ ਸਿੰਘ ਨੂੰ ਇਕ ਸਮਾਗਮ ਵਿਚ ਪੇਸ਼ ਕੀਤੀ । ਉਹ ਤਸਵੀਰ ਅਜੇ ਤਕ ਉਥੇ ਲਗੀ ਹੈ । ਮੇਰੇ ਇਸ ਕਿਸਮ ਦੇ ਸੰਬੰਧ ਭਾਈ ਕਾਨ੍ਹ ਸਿੰਘ ਨਾਲ ਰਹੇ ਜਿਸ ਤਰ੍ਹਾਂ ਮੈਂ ਉਨ੍ਹਾਂ ਦਾ ਸ਼ਗਿਰਦ ਹੋਵਾਂ । ਅਸਲ ਵਿਚ ਸ਼ਗਿਰਦ ਬਣ ਨਹੀਂ ਸਕੇ, ਇਹ ਇੱਕ ਤਰਲਾ ਸੀ, ਇੱਕ ਇੱਛਾ ਸੀ, ਉਨ੍ਹਾਂ ਦੇ ਪੈਰ ਚਿੰਨ੍ਹਾ ਉਤੇ ਤੁਰਨ ਲਈ ਇੱਕ ਯਤਨ ਸੀ । ਪਰ ਜਿੰਦਗੀ ਭਰ ਕੋਸ਼ਿਸ਼ ਕਰਨ ਦੇ ਬਾਵਜੂਦ ਇਹ ਪੂਰਾ ਨਹੀਂ ਹੋ ਸਕਿਆ । ਕਿਉਂਕਿ ਉਨ੍ਹਾਂ ਦਾ ਕੱਦ ਖੋਜ ਵਿਚ ਅਤੇ ਸ਼ਬਦ ਗਿਆਨ ਵਿਚ ਇੰਨਾ ਉੱਚਾ ਸੀ ਅਤੇ ਹੈ ਕਿ ਮੈਂ ਉਨ੍ਹਾਂ ਦੇ ਵੱਲ ਜੇ ਉਨ੍ਹਾਂ ਦੇ ਕੱਦ ਵੱਲ ਪੂਰਾ ਜ਼ੋਰ ਲਾ ਕੇ ਦੇਖਣਾ ਸ਼ੁਰੂ ਕਰਾਂ ਤਾਂ ਆਪਣਾ ਸਿਰ ਇੰਨਾ ਉੱਚਾ ਕਰਨਾ ਪੈਂਦਾ ਕਿ ਪੱਗ ਉਤਰਨ ਵਾਲੀ ਹੋ ਜਾਂਦੀ ਸੀ । ਸੋ ਮੈਂ ਇਸ ਗੱਲੋਂ ਖੁਸ਼ ਹਾਂ ਕਿ ਯੂਨੀਵਰਸਿਟੀ ਨੇ ਭਾਈ ਸਾਹਿਬ ਨੂੰ ਇੱਕ ਸ਼ਰਧਾਂਜਲੀ ਦੇਣ ਦੀ ਖ਼ਾਤਰ, ਉਨ੍ਹਾਂ ਦੀ ਯਾਦ ਦੀ ਖ਼ਾਤਰ, ਇਥੇ ਇਹ ਸਮਾਗਮ ਰਚਿਆ । ਮੈਂ ਢਿਲੋਂ ਸਾਹਿਬ ਨੂੰ ਇਸ ਗੱਲ ਦੀ ਵਧਾਈ ਦੇਣਾ ਤੇ ਇਨ੍ਹਾਂ ਰਾਹੀਂ ਯੂਨੀਵਰਸਿਟੀ ਨੂੰ ਜਿਸ ਨੇ ਇਹ ਸਮਾਗਮ ਕੀਤਾ ।

ਭਾਈ ਕਾਨ੍ਹ ਸਿੰਘ ਦੇ ਬਾਰੇ ਬਹੁਤ ਸਾਰਾ ਭੁਲੇਖਾ ਰਿਹਾ ਹੈ ਉਨ੍ਹਾਂ ਦੇ ਜੀਵਨ ਵਿਚ । ਜਦੋਂ ਉਹ ਜਿਉਂਦੇ ਸਨ ਵਿਰੋਧੀ ਬੜੇ ਤਕੜੇ ਤਕੜੇ ਬੰਦੇ ਸਨ ਅਤੇ ਉਨ੍ਹਾਂ ਦੇ ਵਿਰੁਧ ਅਖ਼ਬਾਰਾਂ ਵਿਚ ਬਹੁਤ ਕੁਝ ਨਿਕਲਦਾ ਰਿਹਾ । ਇਥੋਂ ਤੱਕ ਵੀ ਕਿਹਾ ਜਾਂਦਾ ਸੀ ਕਿ

ਸਰਕਾਰ ਦੇ ਖ਼ਰੀਦੇ ਹੋਏ ਬੰਦੇ ਨੇ ਅਤੇ ਸਿੱਖਾਂ ਵਿਰੋਧੀ ਨੇ। ਦੂਜੇ ਪਾਸੇ ਉਨ੍ਹਾਂ ਦੇ ਹਿਤੈਸ਼ੀ ਸਨ ਉੱਨੇ ਹੀ ਜ਼ੋਰ ਨਾਲ ਉੱਨੇ ਹੀ ਕੱਟੜ ਤਰੀਕੇ ਨਾਲ, ਉਨ੍ਹਾਂ ਪੱਖੀ ਸਨ, ਕਹਿੰਦੇ ਸਨ ਕਿ ਭਾਈ ਸਾਹਿਬ ਗੁਰਮਤ ਦੇ ਪਰਚੰਡ ਵਿਦਵਾਨ ਨੇ, ਬਹੁਤ ਭਾਰੀ ਵਿਦਵਾਨ ਨੇ ਅਤੇ ਉਨ੍ਹਾਂ ਨੇ ਸਿੱਖੀ ਨੂੰ ਪੈਰਾਂ ਤੇ ਖੜਾ ਕੀਤਾ। ਦੋ ਕਿਸਮ ਦੀਆਂ ਅਦਾਵਾਂ ਉਨ੍ਹਾਂ ਦੇ ਜਿਉਂਦੇ ਜੀ ਹੈਗੀਆਂ ਸਨ ਇਹ ਤਾਂ ਆਪ ਨੂੰ ਪਤਾ ਹੀ ਹੋਵੇਗਾ। ਲੇਕਿਨ ਜੇ ਇਤਿਹਾਸਕ ਪ੍ਰਸੰਗ ਵਿਚ ਰੱਖ ਕੇ ਦੇਖਿਆ ਜਾਵੇ ਤਾਂ ਭਾਈ ਕਾਨ੍ਹ ਸਿੰਘ ਨੇ ਬੜਾ ਕੰਮ ਕੀਤਾ। ਉਹ ਇੱਕ ਐਸਾ ਕੰਮ ਸੀ, ਜਿਸ ਨੂੰ ਅਸੀਂ ਫਿਰਕਾਦਾਰਾਨਾ ਕੰਮ ਕਹਿ ਸਕਦੇ ਹਾਂ। ਉਹ ਐਸਾ ਕੰਮ ਸੀ ਜਿਹੜਾ ਕਿ ਸੰਕੀਰਣ ਸੀ ਤੰਗ ਨਜ਼ਰੀ ਤੋਂ ਕੀਤਾ ਹੋਇਆ ਕਿਉਂਕਿ ਸਿੱਖਾਂ ਬਾਰੇ ਕੀਤਾ ਹੋਇਆ ਸੀ। ਜਾਂ ਉਸਦਾ ਕੁਝ ਵਡੇਰਾ ਮੁੱਲ ਸੀ ਜੇ ਇਸ ਦ੍ਰਿਸ਼ਟੀ ਤੋਂ ਵੇਖਿਆ ਜਾਏ ਤੇ ਨਾਲ ਜ਼ਰੇ ਪਿਛਾਂਹ ਚਲਿਆ ਜਾਏ ਤੇ ਗੱਲ ਬੜੀ ਸਪੱਸ਼ਟ ਹੈ ਕਿ ਸਿੱਖ ਧਰਮ ਦੀ ਹੋਂਦ ਦਾ ਇਕ ਇਥੇ ਬੜਾ ਵੱਡਾ ਪ੍ਰਸ਼ਨ ਚਿੰਨ੍ਹ ਪੈਦਾ ਹੁੰਦਾ ਹੈ। ਬਈ ਗੁਰੂ ਨਾਨਕ ਸਾਹਿਬ ਜਿਸ ਵੇਲੇ ਇਥੇ ਹੋਂਦ ਵਿਚ ਆਏ, ਉਨ੍ਹਾਂ ਨੇ ਆਪਣਾ ਸੁਨੇਹਾ ਦਿੱਤਾ ਤਾਂ ਕਿ ਜੋ ਕੁਝ ਅੱਗੇ ਕਿਹਾ ਗਿਆ ਸੀ, ਜਾਂ ਕਿਹਾ ਜਾਂਦਾ ਸੀ, ਕੇਵਲ ਉਸ ਦਾ ਸਾਰ ਦੇ ਦਿੱਤਾ ਜਾਂ ਕੋਈ ਆਪਣੀ ਨਵੀਂ ਗੱਲ ਕਹੀ। ਜੇ ਨਵੀਂ ਗੱਲ ਕਹੀ ਤਾਂ ਕੀ ਹਿੰਦੂ ਜਾਂ ਮੁਸਲਮਾਨ ਤੋਂ ਵੱਖਰੀ ਗੱਲ ਕਹੀ। ਉਨ੍ਹਾਂ ਨੇ ਇੱਕ ਬੰਨ੍ਹ ਐਸਾ ਬੰਨ੍ਹਿਆਂ ਜਿਸ ਨੇ ਹਰ ਹਾਲਤ ਪ੍ਰਫੁੱਲਤ ਹੋਣਾ ਸੀ। ਅੱਗੇ ਜਾ ਕੇ ਉਸ ਦੀ ਵਿਲੱਖਤਾ ਨੇ ਸਪੱਸ਼ਟ ਹੋਣਾ ਸੀ, ਫੁੱਲਣਾ ਸੀ, ਪ੍ਰਗਟ ਹੋਣਾ ਸੀ। ਤੇ ਜੇ ਉਹ ਇੱਕ ਕੇਵਲ ਸੁਧਾਰਕ ਦੀ ਹੈਸੀਅਤ ਵਿਚ ਸਨ, ਜਿਸ ਤਰ੍ਹਾਂ ਹੋਰ ਸੈਂਕੜੇ ਸੁਧਾਰਕ ਆਏ ਭਗਤੀ ਮਤ ਦੇ ਨਾਲ, ਜੋ ਉਹ ਵੀ ਇਕ ਹੋਰ ਭਗਤ ਸਨ, ਤਾਂ ਤੇ ਜਿਸ ਤਰ੍ਹਾਂ ਬਾਕੀ ਉਸ ਵੱਡੇ ਤਣੇ ਦੀਆਂ ਸਾਖਾਂ ਸਨ ਤਾਂ ਫਿਰ ਗੁਰੂ ਸਾਹਿਬ ਵੀ ਉਸੇ ਤਰ੍ਹਾਂ ਹੀ ਇਕ ਸ਼ਾਖ ਸਨ। ਇਹ ਗੱਲ ਦੱਸਣ ਦੀ ਲੋੜ ਹੀ ਨਹੀਂ। ਤੁਸੀਂ ਇਹ ਜਾਣਦੇ ਹੀ ਹੋ ਕਿ ਬਹੁਤ ਸਾਰੇ ਲੋਕ ਇਸ ਗੱਲ ਤੋਂ ਭੱਜਦੇ ਨੇ, ਇਹ ਕਹਿਣ ਤੋਂ ਕਿ ਸਿੱਖ ਧਰਮ ਕੋਈ ਵਿਲੱਖਣ ਹਸਤੀ ਦਾ ਮਾਲਕ ਸੀ।

ਇਥੋਂ ਤੱਕ ਕਿ ਟਾਇਨਬੀ (Toynbee) ਨੇ ਤਾਂ ਇਹ ਲਿਖਿਆ ਕਿ ਜੇ ਹਿੰਦੁਸਤਾਨ ਵਿਚ ਸਭ ਤੋਂ ਵਧੀਆ ਕੋਈ ਚੀਜ਼ ਪੈਦਾ ਹੋਈ, ਜੋ ਧਰਤ ਦੀ ਸੂਰਤ ਵਿਚ ਹਿੰਦੁਸਤਾਨ ਵਿਚ ਪੈਦਾ ਹੋਈ ਚੀਜ਼ ਹੈ ਤਾਂ ਉਹ ਸਿੱਖ ਧਰਮ ਸੀ। ਪਰ ਉਹ ਭਲਕੇ ਚੰਗੇ ਰਸਤੇ ਤੁਰਿਆ ਸੀ ਪਰ ਥਿੜਕ ਗਿਆ, ਥਿੜਕ ਕਿਉਂ ਗਿਆ ਕਿਉਂਕਿ ਇਸ ਨੇ ਹਿੰਦੂ ਧਰਮ ਦਾ ਇੱਕ ਸਿੱਟਾ ਬਨਣਾ ਸੀ, ਉਸ ਨੂੰ ਸਿੱਧੇ ਰਸਤੇ ਲਾਉਣਾ ਸੀ ਤੇ ਆਪ ਉਸ ਰਸਤੇ ਤੁਰਿਆ ਜਿਸ ਪਾਸੋਂ ਉਸ ਨੂੰ ਸਿੱਧਾ ਰਸਤਾ ਪਹਿਲਾਂ ਮਿਲ ਸਕਦਾ ਸੀ। ਲੇਕਿਨ ਤਲਵਾਰ ਫੜਕੇ ਤੇ ਜੰਗਜੂ ਬਣੇ, ਬਜਾਇ ਉਨ੍ਹਾਂ ਦੇ ਧਰਮ ਨੂੰ ਸਿਧੇ ਰਸਤੇ ਪਾਉਣ ਦੇ, ਆਪ ਉਲਝਣਾ ਵਿਚ ਫਸ ਗਏ। ਹੁਣ ਇਹ ਉਹਦਾ ਤਰੀਕਾ ਹੈ ਸਮਝਣ ਦਾ, ਆਪਣਾ ਢੰਗ ਹੈ ਕਹਿਣ ਦਾ। ਸਾਡੇ ਵਿਦਵਾਨ ਇਸ ਗੱਲ ਨੂੰ,, ਕੋਈ ਦਬੀ ਜ਼ਬਾਨ ਨਾਲ, ਕੋਈ ਖੁਲ੍ਹੇ ਤੌਰ ਤੇ ਕੋਈ ਗੱਜਕੇ ਇਹ ਕਹਿੰਦਾ ਕਿ ਸਿੱਖ ਧਰਮ .....ਇਹ ਕੋਈ ਵੱਖਰਾ ਧਰਮ ਨਹੀਂ ਹੈ। ਇਹ ਤਾਂ ਉਸ ਧਰਮ ਦਾ, ਜੋ ਇਥੇ ਪਹਿਲਾਂ ਮੌਜੂਦ ਸੀ, ਇਕ ਸੁਧਰਿਆ ਹੋਇਆ

ਰੂਪ ਹੈ । ਇਹ ਇਸ ਕਰਕੇ ਕਹਿ ਦਿੱਤਾ ਜਾਂਦਾ ਹੈ ਕਿਉਂਕਿ ਸਾਡੇ ਆਪਣੇ ਲੋਕ ਜਿਹੜੇ ਸਿੱਖ ਸਨ, ਉਨ੍ਹਾਂ ਨੇ ਵੀ ਇਹੀ ਧਰਮ ਧਾਰ ਲਿਆ ਸੀ । ਉਨ੍ਹਾਂ ਦੀ ਬਿਰਤੀ ਵੀ ਉਸੇ ਤਰ੍ਹਾਂ ਦੀ ਹੋ ਗਈ ਸੀ । ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੰਜ ਨਿਰਮਲੇ ਬੰਦੇ ਸੰਸਕ੍ਰਿਤ ਸਿਖਣ ਲਈ ਭੇਜੇ ਕਿ ਤੁਸੀਂ ਜਾਓ, ਤੁਹਾਡੇ ਲੋਕਾਂ ਵਿਚ ਸੰਸਕ੍ਰਿਤ ਦਾ ਗਿਆਨ ਘੱਟ ਹੈ । ਤੁਸੀਂ ਜਾਓ ਇਹ ਸੰਸਕ੍ਰਿਤ ਸਿੱਖਕੇ ਵਿਦਵਾਨ ਬਣੋ ਤੇ ਵਿਦਵਤਾ ਗ੍ਰਹਿਣ ਕਰਕੇ ਲੋਕਾਂ ਨਾਲ ਗੱਲ ਕਰਨ ਜੋਗੇ ਹੋ ਜਾਓ । ਆਪਣੇ ਪਿਛੋਕੜ ਨੂੰ ਆਲਮਾਨਾ ਪਿਛੋਕੜ ਬਣਾਓ । ਇਸ ਗੱਲ ਲਈ ਭੇਜੇ, ਪਰ ਹੋਇਆ ਇਹ ਕਿ ਜਿਹੜੇ ਨਿਰਮਲੇ ਗਏ, ਉਹ ਜਿਸ ਵੇਲੇ ਵਾਪਿਸ ਆਏ, ਤਾਂ ਜਿਹੜਾ ਨਿਰਮਲਿਆਂ ਦਾ ਸਾਹਿਤ ਹੈ, ਜੇ ਉਸ ਨੂੰ ਵੇਖਿਆ ਜਾਏ ਤੇ ਉਨ੍ਹਾਂ ਦੀ ਵਿਆਖਿਆ ਨੂੰ, ਤੇ ਸਿੱਖ ਧਰਮ ਦੀ ਜਿਹੜੀ ਵਿਆਖਿਆ ਕੀਤੀ ਗਈ ਉਸ ਨੂੰ ਪੜ੍ਹਿਆ ਜਾਏ ਤਾਂ ਕਮਾਲ ਦੇ ਗੁਣ ਸਾਹਮਣੇ ਆਉਂਦੇ ਨੇ । ਉਨ੍ਹਾਂ ਨਿਰਮਲਿਆਂ ਵਿਚੋਂ ਇੱਕ, ਜਿਹੜੇ ਭਾਈ ਸਾਹਿਬ ਦੇ ਤਕਰੀਬਨ ਸਮਕਾਲੀ ਸੀ, ਭਾਈ ਤਾਰਾ ਸਿੰਘ ਨਰੋਤਮ, ਜੋ ਆਪ ਗੁਰਮਤ ਸਾਹਿਤ ਦਾ ਵਿਦਵਾਨ ਸੀ, ਉਸ ਨੇ ਆਪ ਕਿਤਾਬ ਰਚੀ ਸੀ । ਵੱਖਰੇ ਵੱਖਰੇ ਨਿਰਣੇ ਕਰਕੇ ਉਹ ਕਹਿੰਦੇ...ਇਹ ਗੁਰਮਤ ਹੈ... ਤੇ ਇਹ ਨਹੀਂ ਹੈ । ਉਹ ਇਹੋ ਜਿਹੇ ਗ੍ਰੰਥ ਲਿਖਣ ਵਾਲਾ ਤੇ ਗੁਰੂ ਗ੍ਰੰਥ ਸਾਹਿਬ ਦਾ ਕੋਸ਼ ਤਿਆਰ ਕਰਨ ਵਾਲਾ ਬੜਾ ਭਾਰੀ ਵਿਦਵਾਨ ਸੀ ਜੇ ਤੁਸੀਂ ਗੁਰਮਤ ਨਿਰਣਾ ਸਾਗਰ ਦੇ ਵਿਚੋਂ ਪੜ੍ਹੋ ਤਾਂ ਬੜਾ ਸਪੱਸ਼ਟ ਲਿਖਿਆ ਹੈ ਕਈ ਜਿਹੜੇ ਹੈਗੇ ਨੇ ਸਿੱਖ ਉਹ ਇਹ ਸਮਝਦੇ ਨੇ ਕਿ ਜਨੇਊ ਨਹੀਂ ਪਹਿਨਣਾ ਚਾਹੀਦਾ, ਜਨੇਊ ਕਿਉਂ ਨਹੀਂ ਪਹਿਨਣਾ ਚਾਹੀਦਾ । ਜਨੇਊ ਪਹਿਨਣਾ ਚਾਹੀਦਾ ਹੈ । ਇਹ ਗੁਰੂ ਸਾਹਿਬ ਜਿਹੜੇ ਜਨੇਊ ਬਾਰੇ ਕਹਿ ਰਹੇ ਨੇ ਉਹ ਹੋਰ ਜਨੇਊ ਦੀ ਗੱਲ ਹੈ । ਜਨੇਊ ਪਹਿਨਣਾ ਚਾਹੀਦਾ ਹੈ, ਅੱਛੀ ਤਰ੍ਹਾਂ ਪਹਿਨਣਾ ਚਾਹੀਦਾ ਹੈ, ਬਾਕਾਇਦਾ ਸ਼ੁਧ ਹੋ ਕੇ ਪਹਿਨਣਾ ਚਾਹੀਦਾ ਹੈ । ਹਰ ਇਕ ਚੀਜ਼ ਇਸੇ ਤਰੀਕੇ ਨਾਲ ਉਸ ਨੇ ਆਪਣੀ ਵਿਆਖਿਆ ਵਿਚ ਪੇਸ਼ ਕੀਤੀ ਹੋਈ ਹੈ ।

ਜਦੋਂ ਮਿਸਲਾਂ ਦਾ ਰਾਜ ਸੀ, ਮਿਸਲਾਂ ਦੇ ਰਾਜ ਦਾ ਅੱਧ ਕਹਿ ਲਵੋ, ਮਿਸਲ ਰਾਜ ਦਾ ਪਹਿਲਾ ਅੱਧ ਛੱਡ ਦਿਓ, ਉਸ ਦਾ ਜਿਹੜਾ ਦੂਜਾ ਅੱਧ ਸੀ ਉਸ ਤੋਂ ਮੈਂ ਸਮਝਦਾ ਹਾਂ, ਕੇਵਲ ਗਿਰਾਵਟ ਸ਼ੁਰੂ ਹੋ ਗਈ ਸੀ ਸਿੱਖਾਂ ਦੇ ਵਿਚ, ਜੇ ਇਸ ਨੂੰ ਮੇਰੀ ਦ੍ਰਿਸ਼ਟੀ ਨਾਲ ਵੇਖਿਆ ਜਾਏ । ਕਿਉਂਕਿ ਜਿਹੜੇ ਵੀ ਅਸੂਲ ਲੈ ਕੇ ਉਹ ਚਲੇ ਸਨ, ਜਿਨ੍ਹਾਂ ਅਸੂਲਾਂ ਦੀ ਖਾਤਰ ਉਨ੍ਹਾਂ ਨੇ ਸਾਰਾ ਪਰਪੰਚ ਕੀਤਾ ਸੀ, ਉਨ੍ਹਾਂ ਅਸੂਲਾਂ ਨੂੰ ਛਿੱਕੇ ਤੇ ਟੰਗਣਾ ਸ਼ੁਰੂ ਕਰ ਦਿੱਤਾ ।

ਹੁਣ ਇਸ ਵਿਚ ਸੁਧਾਈ ਦੀ ਲੋੜ ਹੈ । ਉਸ ਪਰੋਖ ਵਿਚ ਪਹਿਲਾਂ ਜਾਓ । ਫਿਰ ਫ਼ਰਜ਼ ਕਰੋ ਉਨ੍ਹਾਂ ਨੇ ਬੰਦੇ ਨੌਕਰ ਰੱਖੇ ਹੋਏ ਸੀ ਉਨ੍ਹਾਂ ਨੂੰ ਭੇਜਿਆ ਸੀ ਕਿ ਤੁਸੀਂ ਜਾਓ, ਜਿੰਨੇ ਗੁਰਦੁਆਰੇ ਨੇ, ਸਭ ਦੇ ਹਾਲਾਤ ਲਿਖ ਕੇ ਦਿਓ/ਭੇਜੋ । ਉਸ ਦੇ ਲਈ ਇਕ ਪਰਫਾਰਮਾ ਬਣਿਆ ਹੋਇਆ ਸੀ, ਇਸ ਦੇ ਨਾਂ ਕਿੰਨੀ ਜ਼ਮੀਨ ਹੈ, ਇਥੇ ਐਸ ਵੇਲੇ ਕਿਹੜਾ ਗ੍ਰੰਥੀ ਹੈ, ਇਥੇ ਕਿਹੜੇ ਗੁਰੂ ਸਾਹਿਬ ਆਏ ਸਨ, ਇਥੇ ਕਿੰਨੀਆਂ ਕਿਤਾਬਾਂ ਪਈਆਂ ਨੇ, ਕੋਈ ਸ਼ਾਸਤਰ ਪਿਆ ਹੈ ਕਿ ਨਹੀਂ । ਬੜੇ ਵਿਸਤਾਰ ਨਾਲ ਉਨ੍ਹਾਂ ਨੇ ਇਕ ਪਰਫਾਰਮਾ

ਤਿਆਰ ਕੀਤਾ । ਉਹ ਸਾਰੇ ਪਰਫਾਰਮੇ ਉਨ੍ਹਾਂ ਕੋਲ ਆ ਜਾਂਦੇ ਸਨ । ਉਨ੍ਹਾਂ ਪਰਫਾਰ-ਮਿਆਂ ਦੇ ਆਧਾਰ ਤੇ ਉਹ ਵਾਕਫ਼ੀਅਤ ਐਸ ਵੇਲੇ ਮਹਾਨ ਕੋਸ਼ ਵਿਚ ਮੌਜੂਦ ਹੈ । ਪਰ ਇਤਿਹਾਸ ਨੇ ਤਾਂ ਬਦਲਦੇ ਹੀ ਰਹਿਣਾ ਹੈ । ਇਸ ਕਰਕੇ ਉਹਦੇ ਵਾਧੇ ਦੀ ਲੋੜ ਹੈ । ਬਈ ਉਨ੍ਹਾਂ ਨੇ ਉਸ ਸੰਨ ਵਿਚ ਦਿੱਤਾ ਕਿ ਫਲਾਣਾ ਆਦਮੀ ਇਸ ਵੇਲੇ ਇੰਚਾਰਜ ਹੈਗਾ, ਉਸ ਦੇ ਬਾਅਦ ਕਿੰਨੇ ਆਦਮੀ ਆ ਗਏ ਅਤੇ ਕਿਹੜੀਆਂ ਤਬਦੀਲੀਆਂ ਹੋ ਗਈਆਂ । ਉਥੇ ਜਿਹੜੇ ਸ਼ਾਸਤਰ ਰੱਖੇ ਹੋਏ ਸਨ ਅਸੀਂ ਮਹਾਨ ਕੋਸ਼ ਪੜ੍ਹ ਕੇ ਜਾਂਦੇ ਹਾਂ ਸ਼ਾਸਤਰ ਦੇਖਣ, ਉਥੇ ਪਤਾ ਲਗਦਾ ਹੈ ਕਿ ਇਹ ਤਾਂ ਕਿਲਾ ਮੁਬਾਰਕ ਵਿਚ ਚਲੇ ਗਏ । ਉਹ ਤਾਂ ਸਰਕਾਰ ਨੇ ਇਥੇ ਦੇ ਲਿਆਂਦੇ । ਇਹ ਗੱਲ ਹੀ ਖ਼ਤਮ ਹੋ ਗਈ । ਇਹ ਜਿਹੜੀ ਜ਼ਮੀਨ ਹੈ ਉਹਦੇ ਬਾਰੇ ਝਗੜੇ ਹੋ ਗਏ, ਕੁਝ ਜ਼ਮੀਨ ਨਿਰਮਲਿਆਂ ਨੇ ਲੈ ਲਈ, ਕੁਝ ਨਿਰਮਲਿਆਂ ਕੋਲੋਂ ਖੁਸ ਕੇ ਸਾਡੇ ਕੋਲ ਆ ਗਈ । ਇਸ ਤਰ੍ਹਾਂ ਬਹੁਤ ਸਾਰੀਆਂ ਤੱਥ ਦੀਆਂ ਜੋ ਚੀਜ਼ਾਂ ਨੇ, ਉਨ੍ਹਾਂ ਵਿਚ ਸੁਧਾਈ ਦੀ ਲੋੜ ਹੈ । ਵਿਦਵਾਨਾਂ ਨੂੰ ਇਹ ਦਿਸ ਜਾਏਗਾ ਕਿ ਭਾਈ ਕਾਨ੍ਹ ਸਿੰਘ ਦੇ ਬਹੁਤ ਭਾਰਾ ਯਤਨ ਕਰਨ ਦੇ ਬਾਵਜੂਦ ਕੁਝ ਰਹਿ ਗਿਆ ਹੈ । ਜਿਸ ਤਰ੍ਹਾਂ ਅੰਗਰੇਜ਼ੀ ਵਿੱਚ ਕਹਿੰਦੇ ਹਾਂ । 'ਈਵਨ ਹੋਮਰ ਨੌਡਜ਼', ਬਈ ਹੋਮਰ ਉਘਲਾ ਜਾਂਦਾ ਹੈ । ਕਿਤੇ ਨਾ ਕਿਤੇ ਊਂਘ ਆ ਜਾਂਦੀ ਹੈ । ਕਈ ਥਾਂ ਤੇ ਊਂਘ ਆਈ ਹੋਈ ਹੈ । ਔਰ ਇਹ ਉਨ੍ਹਾਂ ਦੀ ਵਿਦਵਤਾ ਉਤੇ ਕਿਸੇ ਤਰ੍ਹਾਂ ਦਾ ਵੱਟਾ ਨਹੀਂ ਲਗਦਾ । ਵੱਡੇ ਤੋਂ ਵੱਡੇ ਵਿਦਵਾਨ ਪਾਸੋਂ ਵੀ ਇਹੋ ਜਿਹੀ ਗੱਲ ਕਿਤੇ ਨਾ ਕਿਤੇ ਹੋ ਜਾਂਦੀ ਹੈ ।

ਸੋ ਮੇਰੇ ਇਹ ਕਹਿਣ ਦਾ ਮਤਲਬ ਸਿਰਫ਼ ਇਹ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਨੇ ਜੋ ਸੇਵਾ ਆਪਣੇ ਵੇਲੇ ਕੀਤੀ, ਉਹ ਨਿਰਣਾਇਕ ਕੀਤੀ, ਸ਼ਬਦ ਦੇ ਅਰਥ ਦੀ ਕੋਸ਼ਿਸ਼ ਕੀਤੀ ਉਹਦੇ ਵਿਚ ਵੀ ਮੇਰਾ ਸਿਰਫ਼ ਖ਼ਿਆਲ ਥੋੜ੍ਹਾ ਜਿਹਾ ਹੋਰ ਸਥਿਰ ਹੋ ਸਕਦਾ ਹੈ । ਮਿਸਾਲ ਦੇ ਤੌਰ ਤੇ ਮੈਂ ਆਪਣੇ ਇੱਕ ਲੇਖ ਵਿਚ ਤੁਲਨਾ ਕੀਤੀ ਹੈ ਬਈ ੧ਓ ਲੈ ਲਿਆ, ਜਿਨ੍ਹਾਂ ਵੀ ਕੋਸ਼ਾਂ ਨੇ ਅਰਥ ਦਿੱਤੇ ਨੇ ੧ਓ ਦੇ ਉਨ੍ਹਾਂ ਦੀ ਤੁਲਨਾ ਕਰਕੇ ਭਾਈ ਕਾਨ੍ਹ ਸਿੰਘ ਦੀ ਸਿਰਮੌਰਤਾ ਦੱਸੀ । ਪਰ ਨਾਲ ਇਹ ਵੀ ਦਸਿਆ ਹੈ ਕਿ ਭਾਈ ਕਾਨ੍ਹ ਸਿੰਘ ਵੀ ਇਸ ਥਾਂ ਤੇ ਥੋੜ੍ਹੀ ਜਿਹੀ ਕਸਰ ਖਾ ਗਏ । ਮਿਸਾਲ ਦੇ ਤੌਰ ਤੇ ਓਮ ਦਾ ਸ਼ਬਦ ਹੈ । ਓਮ ਦਾ ਅਰਥ ਸੰਸਕ੍ਰਿਤ ਵਿਚ ਇਕ ਹੈਗਾ 'ਹਾਂ', ਅਤੇ ਵਿਚ ਹੀ ਓਮ ਦਾ ਮਤਲਬ 'ਆਹੋ ਜੀ' । ਬਈ ਸੰਸਕ੍ਰਿਤ ਦੇ ਕੁਝ ਵਿਦਵਾਨ ਕਹਿੰਦੇ ਨੇ ਕਿ 'ਆਹੋ ਜੀ' ਤੋਂ ਹੀ ਓਮ ਸ਼ੁਰੂ ਹੋਇਆ । ਇਹ ਸਾਕਾਰਤਾ ਜਿਹੜੀ ਕਿ, ਇਸ ਤੋਂ ਹੀ ਓਮ ਦੇ ਅਰਥ ਦਾ ਵਿਸਤਾਰ ਹੋਇਆ । ਹੁਣ ਇਹ 'ਆਹੋ ਜੀ' ਦੇ ਅਰਥ ਗੁਰੂ ਗ੍ਰੰਥ ਸਾਹਿਬ ਵਿਚ ਹੈ ਨਹੀਂ ਕਿਤੇ, ਤੇ ਆਹੋ ਜੀ ਵਾਲਾ ਅਰਥ ਉਹਦੇ ਵਿਚ ਦਿੱਤੇ ਹੋਏ ਨੇ, ਕੋਸ਼ ਵਿਚ ਫਾਲਤੂ ਨੇ । ਸੰਸਕ੍ਰਿਤ ਦਾ ਕੋਸ਼ ਨਹੀਂ ਹੈ, ਹੈਗਾ ਇਹ ਗੁਰਮਤ ਦਾ ਕੋਸ਼, ਜਿਹੜਾ ਗੁਰਮਤ ਦਾ ਕੋਸ਼ ਹੈ ਉਹ ਦੇ ਵਿਚ ਭਾਈ ਸਾਹਿਬ ਨੇ ਥਾਂ ਥਾਂ ਤੇ ਹਵਾਲੇ ਦਿੱਤੇ ਹੋਏ ਨੇ, ਟੂਕਾ ਦਿੱਤੀਆਂ ਨੇ ਜਿਹੜੀ ਐਸੀ ਗੱਲ ਕੀਤੀ ਹੈ ਉਥੇ ਟੂਕ ਕੋਈ ਨਹੀਂ ਦਿੱਤੀ, ਉਹੀ ਅਰਥ ਦਿੱਤੇ ਹੋਏ ਹਨ । ਪੰਡਿਤ ਤਾਰਾ ਸਿੰਘ ਨਰੋਤਮ ਵਿਚ ਵੀ

ਕਸਰ ਸੀ । ਭਾਈ ਸਾਹਿਬ ਨੇ ਜਿਹੜੀ ਕਸਰ ਨਹੀਂ ਸੀ ਰੱਖਣੀ, ਉਹ ਰੱਖ ਲਈ । ਪਰ ਖ਼ੈਰ ਮਾਮੂਲੀ ਗੱਲ ਹੈ । ਮੈਂ ਆਪ ਸਭ ਦਾ ਬਹੁਤ ਧੰਨਵਾਦੀ ਹਾਂ ਆਪ ਨੇ ਮੇਰੇ ਵਿਚਾਰ ਸੁਣੇ ਨੇ ਬੜਾ ਅੱਛਾ ਕੰਮ ਕੀਤਾ । ਇਹ ਹਾਲੇ ਹੋਰ ਜ਼ਿਆਦਾ ਵਿਸਥਾਰ ਨਾਲ ਡੂੰਘ ਨਾਲ ਤੇ ਕਾਫ਼ੀ ਖਿਲਾਰ ਨਾਲ ਕੰਮ ਹੋਣ ਵਾਲਾ ਹੈ । ਜਿਨ੍ਹਾਂ ਬਾਰੇ ਅਸੀਂ ਕੰਮ ਨਹੀਂ ਕੀਤਾ ਉਨ੍ਹਾਂ ਵਿਚੋਂ ਇਕ ਭਾਈ ਕਾਨ੍ਹ ਸਿੰਘ ਹਨ ਔਰ ਇਸ ਕਰਕੇ ਨਹੀਂ ਕੀਤਾ ਕਿ ਭਾਈ ਕਾਨ੍ਹ ਸਿੰਘ ਨੂੰ ਉਹੀ ਹੱਥ ਪਾ ਸਕਦੇ ਆ ਜਿਸ ਦੀ ਆਪਣੀ ਬੁੱਧੀ ਦੀ ਧਾਰ, ਉਨ੍ਹਾਂ ਨਾਲੋਂ ਤੇਜ਼ ਨਹੀਂ ਤਾਂ ਕਮ ਸੇ ਕਮ ਉਨ੍ਹਾਂ ਵਰਗੀ ਜ਼ਰੂਰ ਤਿੱਖੀ ਔਰ ਤੇਜ਼ ਹੋਵੇ । ਧੰਨਵਾਦ ।

## ਅਮਰਜੀਤ ਸਿੰਘ ਦਿਲੋਂ

ਮੈਂ ਬਹੁਤ ਜ਼ਿਆਦਾ ਰਸਮੋ ਰਿਵਾਜ ਵਿਚ ਤਾਂ ਵਿਸ਼ਵਾਸ ਨਹੀਂ ਰੱਖਦਾ ਪਰ ਫਿਰ ਵੀ ਮੈਂ ਦਿਲੋਂ ਧੰਨਵਾਦ ਕਰਦਾ ਹਾਂ ਗਿਆਨੀ ਲਾਲ ਸਿੰਘ ਜੀ ਅਤੇ ਪ੍ਰਿੰਸੀਪਲ ਪ੍ਰੀਤਮ ਸਿੰਘ ਜੀ ਦਾ ਜਿਨ੍ਹਾਂ ਨੇ ਸਮਾਂ ਕੱਢਿਆ । ਮੈਂ ਖੋਜ-ਪੱਤਰ ਲਿਖਣ ਵਾਲਿਆਂ ਭਾਵ ਪ੍ਰੋ. ਬਲਬੀਰ ਸਿੰਘ ਸੰਧੂ, ਡਾ. ਪਿਆਰ ਸਿੰਘ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦਾ ਵੀ ਧੰਨਵਾਦੀ ਹਾਂ । ਮੈਂ ਸ੍ਰੀਮਤੀ ਰਛਪਾਲ ਕੌਰ ਦਾ ਵਿਸ਼ੇਸ਼ ਧੰਨਵਾਦ ਕਰਦਾ ਹਾਂ । ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਪਰਿਵਾਰ ਦਾ ਰਿਣੀ ਹਾਂ ਜਿਨ੍ਹਾਂ ਨੇ ਇਥੇ ਦਰਸ਼ਨ ਵੀ ਦਿੱਤੇ ਔਰ ਚੀਜ਼ਾਂ ਵਸਤਾਂ, ਅਣਛਪੇ ਖਰੜੇ ਸਾਨੂੰ ਪਹੁੰਚਾਏ । ਫਿਰ ਮੈਂ ਧੰਨਵਾਦੀ ਹਾਂ ਅਧਿਆਪਕਾਂ ਦਾ, ਯੂਨੀਵਰਸਿਟੀ ਦੇ ਥੋੜੇ ਹੀ ਅਧਿਆਪਕ ਆ ਸਕੇ ਆ, ਕਿਉਂਕਿ 'ਦਰਦ ਔਰ ਵੀ ਹੈ ਇਸ ਜ਼ਮਾਨੇ ਮੈਂ' । ਚਲੋ ਜਿੰਨੇ ਕੁ ਵੀ ਆਏ ਨੇ ਉਨ੍ਹਾਂ ਦਾ ਧੰਨਵਾਦ । ਬਾਕੀ 'ਐਫ਼ੀਲੀਏਟਿਡ ਕਾਲਜਜ਼' ਦੇ ਅਧਿਆਪਕ, ਜਿਨ੍ਹਾਂ ਨੇ ਸਾਡੀ ਬੇਨਤੀ ਪ੍ਰਵਾਨ ਕਰ ਲਈ ਹੈ, ਉਨ੍ਹਾਂ ਦਾ ਮੈਂ ਵਿਸ਼ੇਸ਼ ਧੰਨਵਾਦੀ ਹਾਂ । ਮੈਂ ਇਸ ਸਭਾ ਦੇ ਵਿਚ ਹੁਣ ਤੱਕ ਦੋ ਪ੍ਰਿੰਸੀਪਲ ਸਾਹਿਬਾਨ ਨੂੰ ਦੇਖ ਰਿਹਾ ਹਾਂ ਪ੍ਰਿੰਸੀਪਲ ਗੁਰਮਤ ਕਾਲਜ, ਪ੍ਰਿੰਸੀਪਲ ਗੁਰਮੁਖ ਸਿੰਘ ਅਤੇ ਪ੍ਰਿੰਸੀਪਲ ਉਜਾਗਰ ਸਿੰਘ ਬੱਗਾ । ਇਨ੍ਹਾਂ ਦਾ ਵੀ ਸ਼ੁਕਰਗੁਜ਼ਾਰ ਹਾਂ । ਵਿਦਿਆਰਥੀਆਂ ਦਾ ਵਿਸ਼ੇਸ਼ ਤੌਰ ਤੇ ਧੰਨਵਾਦ ਕਰਦਾ ਹਾਂ । ਆਪਣੇ ਪੰਜਾਬੀ ਵਿਕਾਸ ਵਿਭਾਗ ਦੇ ਅਕਾਦਮਿਕ ਸਟਾਫ਼ ਤੇ ਦੂਸਰੇ ਸਟਾਫ਼ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਪੂਰਾ ਸਹਿਯੋਗ ਦਿੱਤਾ । ਜੇ ਮੈਂ ਇਹ ਕਹਾਂ ਕਿ ਅਸੀਂ ਇਹੋ ਜਿਹੇ ਸਮਾਗਮ ਕਰਕੇ, ਅਸੀਂ ਆਪਣੇ ਤੇ ਤੁਹਾਡੇ ਫਰਜ਼ ਹੀ ਅਦਾ ਕਰ ਰਹੇ ਹਾਂ । ਜੇ ਇਹ ਵੀ ਨਾ ਕਰੀਏ ਤਾਂ ਅਸੀਂ ਹੋਰ ਕਰ ਵੀ ਕੀ ਸਕਦੇ ਹਾਂ । ਹੁਣ ਜੋ ਰੁੱਖੀ ਮਿੱਸੀ ਤਿਆਰ ਹੈ, ਗੈਸਟ ਹਾਊਸ ਵਿਚ, ਜੋ ਸਾਡੇ ਮਹਿਮਾਨ ਆਏ ਨੇ, ਅਧਿਆਪਕ ਆਏ ਆ, ਵਿਦਵਾਨ ਮਹਿਮਾਨ ਆਏ ਨੇ, ਇਹ ਸਾਰੇ ਸਾਡੇ ਨਾਲ ਪ੍ਰਸ਼ਾਦਾ ਛੱਕ ਕੇ ਜਾਣਗੇ । ਬਹੁਤ ਬਹੁਤ ਧੰਨਵਾਦ ।

ੴ—ੴ